# PUNJAB VIDHAN SABHA
# DEBATES

*Wednesday, the 29th November, 2017*

## Vol. III -No. 3

OFFICIAL REPORT

CONTENTS




**Punjab Vidhan Sabha Secretariat, Chandigarh**.

Price : Rs…………

# ਪੰਜਾਬ ਮੰਤਰੀ ਮੰਡਲ ਦੀ ਸੂਚੀ

| ਕ੍ਰਮ ਨੰ: | ਨਾਮ | | ਮਹਿਕਮਾ/ਮਹਿਕਮੇ | |
|---|---|---|---|---|
| 1. | Capt. Amarinder Singh<br>Chief Minister | ਕੈਪਟਨ ਅਮਰਿੰਦਰ ਸਿੰਘ<br>ਮੁੱਖ ਮੰਤਰੀ | General Administration, Personnel, Home Affairs and Justice, Vigilance<br>and all other departments not assinged to any other Minister | ਆਮ ਪ੍ਰਸ਼ਾਸਨ, ਪਰਸੋਨਲ, ਗ੍ਰਹਿ ਮਾਮਲੇ ਅਤੇ ਨਿਆਂ, ਚੌਕਸੀ<br>ਅਤੇ ਹੋਰ ਸਾਰੇ ਵਿਭਾਗ ਜਿਹੜੇ ਕਿਸੇ ਹੋਰ ਮੰਤਰੀ ਨੂੰ ਨਹੀਂ ਦਿੱਤੇ ਗਏ |
| 2. | Shri Brahm Mohindra | ਸ਼੍ਰੀ ਬ੍ਰਹਮ ਮਹਿੰਦਰਾ | Health & Family Welfare and Research & Medical Education and Parliamentary Affairs | ਸਿਹਤ ਤੇ ਪਰਿਵਾਰ ਭਲਾਈ ਅਤੇ ਖੋਜ ਤੇ ਮੈਡੀਕਲ ਸਿੱਖਿਆ ਅਤੇ ਸੰਸਦੀ ਮਾਮਲੇ |
| 3. | Sardar Navjot Singh Sidhu | ਸਰਦਾਰ ਨਵਜੋਤ ਸਿੰਘ ਸਿੱਧੂ | Local Government and Tourism and Cultural Affairs, Archives and Museums | ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | Sardar Manpreet Singh Badal | ਸਰਦਾਰ ਮਨਪ੍ਰੀਤ ਸਿੰਘ ਬਾਦਲ | Finance, Planning and Employment Generation | ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ |
| 5. | Sardar Sadhu Singh | ਸਰਦਾਰ ਸਾਧੂ ਸਿੰਘ | Forests, Printing and Stationary and Welfare of SCs and BCs | ਜੰਗਲਾਤ, ਛਪਾਈ ਤੇ ਲਿਖਣ ਸਮੱਗਰੀ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ |
| 6. | Sardar Tript Rajinder Singh Bajwa | ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ | Rural Development & Panchayats, Water Supply and Sanitation | ਦਿਹਾਤੀ ਵਿਕਾਸ ਤੇ ਪੰਚਾਇਤਾਂ, ਜਲ ਸਪਲਾਈ ਤੇ ਸੈਨੀਟੇਸ਼ਨ |
| 7. | Rana Gurjit Singh | ਰਾਣਾ ਗੁਰਜੀਤ ਸਿੰਘ | Irrigation and Power | ਸਿੰਜਾਈ ਅਤੇ ਬਿਜਲੀ |
| 8. | Sardar Charanjit Singh Channi | ਸਰਦਾਰ ਚਰਨਜੀਤ ਸਿੰਘ ਚੰਨੀ | Technical Education and Industrial Training | ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ |
| 9. | Smt. Aruna Chaudhary | ਸ਼੍ਰੀਮਤੀ ਅਰੁਨਾ ਚੌਧਰੀ | State Minister for Higher Education and School Education | ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ |
| 10. | Smt. Razia Sultana | ਸ਼੍ਰੀਮਤੀ ਰਜ਼ੀਆ ਸੁਲਤਾਨਾ | State Minister for PWD (B & R), Social Security & Development of Women and Children | ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਰਾਜ ਮੰਤਰੀ |

## PUNJAB VIDHAN SABHA

*Wednesday, the 29th November, 2017*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ।

(ਇਸ ਸਮੇਂ ਡਾਕਟਰ ਸੁਖਵਿੰਦਰ ਕੁਮਾਰ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰਾਂਗੇ .... ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰਾਂਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਦਲਿਤਾਂ ਦੀ ਗੱਲ ਹੈ ਜੀ।

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰਾਂਗੇ। ਇਹ ਦਸਤੂਰ ਹੈ, ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰਾਂਗੇ। ਤੁਸੀਂ ਜ਼ੀਰੋ ਆਵਰ ਵਿੱਚ ਗੱਲ ਕਰ ਲੈਣਾ....(ਵਿਘਨ, ਸ਼ੋਰ) ਪ੍ਰਸ਼ਨ ਕਾਲ ਤੋਂ ਬਾਅਦ ਗੱਲ ਕਰ ਲੈਣਾ ਜੀ। ਪ੍ਰਸ਼ਨ ਨੰਬਰ 635, ਸਰਦਾਰ ਸੁਰਜੀਤ ਸਿੰਘ ਧੀਮਾਨ ਜੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** 635

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਰਾਜ ਵਿੱਚ ਮਿਊਂਸਿਪਲ ਕਾਰਪੋਰੇਸ਼ਨਾਂ/ਕਮੇਟੀਆਂ ਨੂੰ ਅਲਾਟ ਕੀਤੀਆਂ ਅੱਗ ਬੁਝਾਊ ਗੱਡੀਆਂ ਦੀ ਵਰਤੋਂ

*586. **ਸ਼੍ਰੀ ਐਨ.ਕੇ. ਸ਼ਰਮਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਰਾਜ ਵਿੱਚ ਅਪ੍ਰੈਲ, 2017 ਤੋਂ ਹੁਣ ਤੱਕ ਕਿਹੜੀਆਂ–ਕਿਹੜੀਆਂ ਮਿਊਂਸਿਪਲ ਕਾਰਪੋਰੇਸ਼ਨਾਂ/ ਕਮੇਟੀਆਂ ਨੂੰ ਅੱਗ ਬੁਝਾਊ ਗੱਡੀਆਂ ਅਲਾਟ ਕੀਤੀਆਂ ਗਈਆਂ ਹਨ ਅਤੇ ਅਜਿਹੀਆਂ ਕਾਰਪੋਰੇਸ਼ਨਾਂ/ਕਮੇਟੀਆਂ ਵਿੱਚ ਇਨ੍ਹਾਂ ਗੱਡੀਆਂ ਨੂੰ ਵਰਤਣ ਵਾਲੇ ਲੋੜੀਂਦੇ ਅਮਲੇ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਇਹ ਅੱਗ ਬੁਝਾਊ ਗੱਡੀਆਂ ਸਬੰਧਿਤ ਕਾਰਪੋਰੇਸ਼ਨਾਂ/ਕਮੇਟੀਆਂ ਵੱਲੋਂ ਠੀਕ ਢੰਗ ਨਾਲ ਵਰਤੋਂ ਵਿੱਚ ਲਿਆਂਦੀਆਂ ਜਾ ਰਹੀਆਂ ਹਨ, ਵੇਰਵੇ ਸਹਿਤ ਦੱਸਿਆ ਜਾਵੇ ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਅਪ੍ਰੈਲ, 2017 ਤੋਂ ਹੁਣ ਤੱਕ ਜਿਨ੍ਹਾਂ ਮਿਊਂਸਿਪਲ ਕਾਰਪੋਰੇਸ਼ਨਾਂ/ਕਮੇਟੀਆਂ ਨੂੰ ਅੱਗ ਬੁਝਾਊ ਗੱਡੀਆਂ ਦਿੱਤੀਆਂ ਗਈਆਂ ਹਨ, ਉਨ੍ਹਾਂ ਦੀ ਸੂਚੀ ਅਨੁਲੱਗ 'ੲ' ਤੇ ਰੱਖੀ ਜਾਂਦੀ ਹੈ। ਇਨ੍ਹਾਂ ਕਾਰਪੋਰੇਸ਼ਨਾਂ/ਕਮੇਟੀਆਂ ਵਿੱਚ ਇਨ੍ਹਾਂ ਗੱਡੀਆਂ ਨੂੰ ਵਰਤਣ ਲਈ ਲੋੜੀਂਦੇ ਅਮਲੇ ਦੇ ਵੇਰਵੇ ਅਨੁਲੱਗ 'ਸ' ਤੇ ਰੱਖੇ ਜਾਂਦੇ ਹਨ।

(ਅ) ਇਨ੍ਹਾਂ ਅੱਗ ਬੁਝਾਊ ਗੱਡੀਆਂ ਦੀ ਸਬੰਧਿਤ ਕਾਰਪੋਰੇਸ਼ਨ/ਕਮੇਟੀਆਂ ਵਲੋਂ ਵਰਤੋਂ ਕੀਤੀ ਜਾ ਰਹੀ ਹੈ।

ਅਨੁਲੱਗ 'ੲ'

| ਲੜੀ ਨੰ: | ਨਗਰ ਨਿਗਮ/ਨਗਰ ਕੌਂਸਲ ਦਾ ਨਾਮ, ਜਿਨ੍ਹਾਂ ਨੂੰ ਅਪ੍ਰੈਲ–2017 ਤੋਂ ਹੁਣ ਤੱਕ ਫਾਇਰ ਟੈਂਡਰ ਅਲਾਟ ਕੀਤੇ ਗਏ ਹਨ | ਅਲਾਟ ਕੀਤੀਆਂ ਗਈਆਂ ਗੱਡੀਆਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|
| 1 | ਜਲੰਧਰ | 01 | |
| 2 | ਪਠਾਨਕੋਟ | 01 | |
| 3 | ਹੁਸ਼ਿਆਰਪੁਰ | 01 | |
| 4 | ਗੁਰਦਾਸਪੁਰ | 01 | |
| 5 | ਫਰੀਦਕੋਟ | 01 | |
| 6 | ਨਕੋਦਰ | 01 | |
| 7 | ਧੂਰੀ | 01 | |
| 8 | ਸੁਨਾਮ | 01 | |
| 9 | ਨਾਭਾ | 01 | |
| 10 | ਡੇਰਾ ਬਾਬਾ ਨਾਨਕ | 01 | |
| 11 | ਦੀਨਾ ਨਗਰ | 01 | |
| 12 | ਰਾਏਕੋਟ | 01 | |
| 13 | ਨਵਾਂ ਸ਼ਹਿਰ | 01 | |

| | | | |
|---|---|---|---|
| 14 | ਸਮਾਣਾ | 01 | |
| 15 | ਤਰਨਤਾਰਨ | 01 | |
| 16 | ਪੱਟੀ | 01 | |
| 17 | ਸਰਹੰਦ | 01 | |
| 18 | ਚਮਕੌਰ ਸਾਹਿਬ | 01 | |
| 19 | ਜ਼ੀਰਾ | 01 | |

## ਅਨੁਲੱਗ 'ਸ'

| ਲੜੀ ਨੰ: | ਨਗਰ ਨਿਗਮ/ਨਗਰ ਕੌਂਸਲ ਦਾ ਨਾਮ, ਜਿਨ੍ਹਾਂ ਨੂੰ ਅਪ੍ਰੈਲ-2017 ਤੋਂ ਹੁਣ ਤੱਕ ਫਾਇਰ ਟੈਂਡਰ ਅਲਾਟ ਕੀਤੇ ਗਏ ਹਨ | ਫਾਇਰ ਸਟਾਫ ਦੀ ਸਥਿਤੀ | ਵਿਸ਼ੇਸ਼ ਕਥਨ |
|---|---|---|---|
| 1 | ਜਲੰਧਰ | ਏ.ਡੀ.ਐਫ.ਓ - ਖਾਲੀ ਅਸਾਮੀ<br>ਫਾਇਰ ਸਟੇਸ਼ਨ ਅਫਸਰ - ਖਾਲੀ ਅਸਾਮੀ<br>ਸਬ-ਫਾਇਰ ਅਫਸਰ - 07<br>ਲੀਡਿੰਗ ਫਾਇਰਮੈਨ - ਖਾਲੀ ਅਸਾਮੀ<br>ਫਾਇਰਮੈਨ - 19<br>ਡਰਾਇਵਰ - 16 | |
| 2 | ਪਠਾਨਕੋਟ | ਏ.ਡੀ.ਐਫ.ਓ - ਵਾਧੂ ਚਾਰਜ<br>ਫਾਇਰ ਸਟੇਸ਼ਨ ਅਫਸਰ - ਖਾਲੀ ਅਸਾਮੀ<br>ਸਬ-ਫਾਇਰ ਅਫਸਰ - 01<br>ਲੀਡਿੰਗ ਫਾਇਰਮੈਨ - 02<br>ਫਾਇਰਮੈਨ - 26<br>ਡਰਾਇਵਰ - 09 | |
| 3 | ਹੁਸ਼ਿਆਰਪੁਰ | ਏ.ਡੀ.ਐਫ.ਓ - 01<br>ਫਾਇਰ ਸਟੇਸ਼ਨ ਅਫਸਰ -ਖਾਲੀ ਅਸਾਮੀ<br>ਸਬ-ਫਾਇਰ ਅਫਸਰ - 03<br>ਲੀਡਿੰਗ ਫਾਇਰਮੈਨ - ਖਾਲੀ ਅਸਾਮੀ<br>ਫਾਇਰਮੈਨ - 20<br>ਡਰਾਇਵਰ - 08 | |
| 4 | ਗੁਰਦਾਸਪੁਰ | ਏ.ਡੀ.ਐਫ.ਓ - -<br>ਫਾਇਰ ਸਟੇਸ਼ਨ ਅਫਸਰ -ਖਾਲੀ ਅਸਾਮੀ<br>ਸਬ-ਫਾਇਰ ਅਫਸਰ - 01<br>ਲੀਡਿੰਗ ਫਾਇਰਮੈਨ - 01<br>ਫਾਇਰਮੈਨ - 05<br>ਡਰਾਇਵਰ - 05 | |
| 5 | ਫਰੀਦਕੋਟ | ਏ.ਡੀ.ਐਫ.ਓ- -<br>ਫਾਇਰ ਸਟੇਸ਼ਨ ਅਫਸਰ - 01<br>ਸਬ-ਫਾਇਰ ਅਫਸਰ - 01<br>ਲੀਡਿੰਗ ਫਾਇਰਮੈਨ - ਖਾਲੀ ਅਸਾਮੀ<br>ਫਾਇਰਮੈਨ - 10<br>ਡਰਾਇਵਰ - 02 | |
| 6 | ਨਕੋਦਰ | ਏ.ਡੀ.ਐਫ.ਓ- -<br>ਫਾਇਰ ਸਟੇਸ਼ਨ ਅਫਸਰ- -<br>ਸਬ-ਫਾਇਰ ਅਫਸਰ - ਵਾਧੂ ਚਾਰਜ<br>ਲੀਡਿੰਗ ਫਾਇਰਮੈਨ- -<br>ਫਾਇਰਮੈਨ- -<br>ਡਰਾਇਵਰ- - | 14 ਫਾਇਰਮੈਨ ਅਤੇ 04 ਫਾਇਰ ਡਰਾਇਵਰਾਂ ਦੀ ਪ੍ਰਵਾਨਗੀ ਸਰਕਾਰ ਦੀ ਪੱਧਰ ਤੇ ਦਿੱਤੀ ਜਾ ਚੁੱਕੀ ਹੈ। |

[ਸਥਾਨਕ ਸਰਕਾਰ ਮੰਤਰੀ]

| | | | |
|---|---|---|---|
| 7 | ਧੂਰੀ | ਏ.ਡੀ.ਐਫ.ਓ- –<br>ਫਾਇਰ ਸਟੇਸ਼ਨ ਅਫਸਰ- –<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ- –<br>ਫਾਇਰਮੈਨ – 06<br>ਡਰਾਇਵਰ – 03 | |
| 8 | ਸੁਨਾਮ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ-<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ- –<br>ਫਾਇਰਮੈਨ- –<br>ਡਰਾਇਵਰ – – | 14 ckfJowB ns 04 ckfJo vokfJtoK dh Gosh ;pXh gtkBrh ਸਰਕਾਰ ਦੀ ਪੱਧਰ ਤੇ ਦਿੱਤੀ ਜਾ ਚੁੱਕੀ ਹੈ। |
| 9 | ਨਾਭਾ | ਏ.ਡੀ.ਐਫ.ਓ – ਪੋਸਟ ਨਹੀਂ ਹੈ।<br>ਫਾਇਰ ਸਟੇਸ਼ਨ ਅਫਸਰ- ਪੋਸਟ ਨਹੀਂ ਹੈ।<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ – ਪੋਸਟ ਨਹੀਂ ਹੈ।<br>ਫਾਇਰਮੈਨ – 06<br>ਡਰਾਇਵਰ – 02 | 14 ਫਾਇਰਮੈਨ ਅਤੇ 04 ਫਾਇਰ ਡਰਾਇਵਰ ਦੀਆਂ ਅਸਾਮੀਆਂ ਦੀ ਪ੍ਰਵਾਨਗੀ ਸਰਕਾਰ ਦੀ ਪੱਧਰ ਤੇ ਦਿੱਤੀ ਜਾ ਚੁੱਕੀ ਹੈ। |
| 10 | ਡੇਰਾ ਬਾਬਾ ਨਾਨਕ | ਨਿਲ | ਨਗਰ ਕੌਂਸਲ, ਡੇਰਾ ਬਾਬਾ ਨਾਨਕ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 11 | ਦੀਨਾ ਨਗਰ | ਨਿਲ | ਨਗਰ ਕੌਂਸਲ, ਦੀਨਾ ਨਗਰ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 12 | ਰਾਏਕੋਟ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ – –<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ – –<br>ਫਾਇਰਮੈਨ – –<br>ਡਰਾਇਵਰ – – | ਨਗਰ ਕੌਂਸਲ,ਰਾਏਕੋਟ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 13 | ਨਵਾਂ ਸ਼ਹਿਰ | ਏ.ਡੀ.ਐਫ.ਓ- –<br>ਫਾਇਰ ਸਟੇਸ਼ਨ ਅਫਸਰ – ਖਾਲੀ ਅਸਾਮੀ<br>ਸਬ-ਫਾਇਰ ਅਫਸਰ – 01<br>ਲੀਡਿੰਗ ਫਾਇਰਮੈਨ – –<br>ਫਾਇਰਮੈਨ – 08<br>ਡਰਾਇਵਰ – 04 | |

| | | | |
|---|---|---|---|
| 14 | ਸਮਾਣਾ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ – –<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ – –<br>ਫਾਇਰਮੈਨ – 18<br>ਡਰਾਇਵਰ – 04 | |
| 15 | ਤਰਨਤਾਰਨ | – | ਨਗਰ ਕੌਂਸਲ, ਤਰਨਤਾਰਨ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 16 | ਪੱਟੀ | – | ਨਗਰ ਕੌਂਸਲ, ਪੱਟੀ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 17 | ਸਰਹਿੰਦ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ – –<br>ਸਬ-ਫਾਇਰ ਅਫਸਰ – 01<br>ਲੀਡਿੰਗ ਫਾਇਰਮੈਨ – –<br>ਫਾਇਰਮੈਨ – 16<br>ਡਰਾਇਵਰ – 04 | |
| 18 | ਚਮਕੌਰ ਸਾਹਿਬ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ– –<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ– –<br>ਫਾਇਰਮੈਨ– –<br>ਡਰਾਇਵਰ– – | ਨਗਰ ਕੌਂਸਲ, ਚਮਕੌਰ ਸਾਹਿਬ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |
| 19 | ਜ਼ੀਰਾ | ਏ.ਡੀ.ਐਫ.ਓ – –<br>ਫਾਇਰ ਸਟੇਸ਼ਨ ਅਫਸਰ– –<br>ਸਬ-ਫਾਇਰ ਅਫਸਰ – ਵਾਧੂ ਚਾਰਜ<br>ਲੀਡਿੰਗ ਫਾਇਰਮੈਨ– –<br>ਫਾਇਰਮੈਨ– –<br>ਡਰਾਇਵਰ– – | ਨਗਰ ਕੌਂਸਲ, ਜ਼ੀਰਾ ਤੋਂ ਫਾਇਰ ਸਟੇਸ਼ਨ ਸਥਾਪਤ ਕਰਨ ਅਤੇ ਫਾਇਰ ਸਟਾਫ ਦੀ ਭਰਤੀ ਸਬੰਧੀ ਤਜਵੀਜ਼ ਪ੍ਰਾਪਤ ਹੋਣ ਉਪਰੰਤ ਪ੍ਰਵਾਨਗੀ ਲਈ ਸਰਕਾਰ ਦੀ ਪੱਧਰ ਤੇ ਵਿਚਾਰਿਆ ਜਾਵੇਗਾ। |

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜੇ ਵੇਰਵੇ ਦਿੱਤੇ ਹਨ, ਉਸ ਵਿੱਚ ਬਹੁਤ ਸਾਰੀਆਂ ਮਿਊਂਸਿਪਲ ਕੌਂਸਲਾਂ ਇਹੋ ਜਿਹੀਆਂ ਹਨ ਜਿਨ੍ਹਾਂ ਵਿੱਚ ਡਰਾਈਵਰ ਵੀ ਨਹੀਂ ਹਨ। ਅੱਗ ਬੁਝਾਊ ਗੱਡੀਆਂ ਨਾਲ 2 ਡਰਾਈਵਰ ਅਤੇ 10 ਓਪਰੇਟ ਕਰਨ ਵਾਲੇ ਹੁੰਦੇ ਹਨ। ਰਾਏਕੋਟ, ਫਰੀਦਕੋਟ, ਚਮਕੌਰ ਸਾਹਿਬ, ਨਾਭਾ, ਦੀਨਾ ਨਗਰ, ਪੱਟੀ, ਦਸੂਹਾ, ਧੂਰੀ, ਜਿਥੇ ਜਿਥੇ ਇਹ ਗੱਡੀਆਂ ਦਿੱਤੀਆਂ ਗਈਆਂ – ਉਥੇ ਨਾ ਤਾਂ ਕੋਈ ਡਰਾਈਵਰ ਹੈ ਅਤੇ ਨਾ ਹੀ ਸਟਾਫ਼ ਹੈ। ਉਹ ਗੱਡੀਆਂ ਸਿਰਫ਼ ਉਸੇ ਤਰ੍ਹਾਂ ਹੀ ਖੜ੍ਹੀਆਂ ਹਨ। ਇਹ ਤਾਂ ਵੇਸਟੇਜ ਆਫ ਮਨੀ ਹੈ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ ਜੀ।

**ਸ਼੍ਰੀ ਐਨ.ਕੇ. ਸ਼ਰਮਾ** : ਸਰ, ਮੇਰੀ ਰਿਕੁਐਸਟ ਇਹ ਸੀ ਕਿ ਇਹ ਗੱਡੀਆਂ ਉਨ੍ਹਾਂ ਕੌਂਸਲਾਂ ਨੂੰ ਦਿੱਤੀਆਂ ਜਾਂਦੀਆਂ ਜਿਥੇ ਉਨ੍ਹਾਂ ਦੀ ਰਨਿੰਗ ਕਾਸਟ ਬਿਅਰ ਕਰਨ ਦੀ ਕਪੈਸਿਟੀ ਹੋਵੇ ਜਾਂ ਗਰੁੱਪ ਬਣਾ ਕੇ ਗੱਡੀਆਂ ਦਿੱਤੀਆਂ ਜਾਣ। ਦੱਸੋ, ਕੀ ਡਰਾਈਵਰ ਤੋਂ ਬਗੈਰ ਗੱਡੀਆਂ ਮੰਤਰੀ ਜੀ ਚਲਾਉਣਗੇ?

**ਮਾਨਯੋਗ ਸਪੀਕਰ**: ਸ਼ਰਮਾ ਜੀ, ਸਵਾਲ ਪੁੱਛੋ ਜੀ।

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਇੱਕ ਤਾਂ ਉਨ੍ਹਾਂ ਗੱਡੀਆਂ ਨੂੰ ਚਲਾਉਣ ਵਾਸਤੇ ਪੂਰੇ ਸਟਾਫ਼ ਦੀ ਲੋੜ ਹੈ। ਦੂਜਾ, ਮੇਰੀ ਬੇਨਤੀ ਇਹ ਸੀ ਕਿ ਜਿਹੜੀਆਂ ਕੌਂਸਲਾਂ ਕੋਲ ਤਿੰਨ ਜਾਂ ਚਾਰ ਗੱਡੀਆਂ ਦੀ ਰਨਿੰਗ ਕਪੈਸਿਟੀ ਹੈ, ਉਨ੍ਹਾਂ ਨੂੰ ਗੱਡੀਆਂ ਦਿੱਤੀਆਂ ਜਾਣ ਜਿਵੇਂ ਜ਼ੀਰਕਪੁਰ, ਡੇਰਾਬਸੀ ਅਤੇ ਲਾਲੜੂ ਹੈ।

**ਮਾਨਯੋਗ ਸਪੀਕਰ**: ਮੇਰੀ ਰਿਕੁਐਸਟ ਹੈ ਕਿ ਤੁਸੀਂ ਬੇਨਤੀ ਨਾ ਕਰੋ। ਪਲੀਜ਼, ਤੁਸੀਂ ਸਵਾਲ ਪੁੱਛੋ... ਸਵਾਲ ਪੁੱਛੋ।

**ਸ਼੍ਰੀ ਐਨ.ਕੇ. ਸ਼ਰਮਾ** : ਕੀ ਮੰਤਰੀ ਜੀ ਜਿਥੇ ਗੱਡੀਆਂ ਦਿੱਤੀਆਂ ਹਨ, ਉਥੇ ਸਟਾਫ਼ ਪੂਰਾ ਕਰਨਗੇ ਜਾਂ ਇਹ ਗੱਡੀਆਂ ਉਥੇ ਦਿੱਤੀਆਂ ਜਾਣਗੀਆਂ ਜਿਥੇ ਸਟਾਫ਼ ਬਿਅਰ(Bear) ਕਰਨ ਦੀ ਕਪੈਸਿਟੀ ਹੈ? ਜਿੱਥੇ ਗੱਡੀਆਂ ਦਿੱਤੀਆਂ ਹਨ, ਉਥੇ ਕਦੋਂ ਤੱਕ ਸਟਾਫ਼ ਪੂਰਾ ਕਰ ਦਿੱਤਾ ਜਾਵੇਗਾ ਤਾਂ ਕਿ ਜਿਹੜੀਆਂ ਗੱਡੀਆਂ ਖਾਲੀ ਖੜ੍ਹੀਆਂ ਹਨ, ਉਹ ਚਲ ਸਕਣ?

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗੱਡੀਆਂ ਖਾਲੀ ਖੜ੍ਹਨ ਦੀ ਗੱਲ ਕਰਦੇ ਹਨ, ਇਹ ਪਿਛਲੇ 10 ਸਾਲ ਤੋਂ ਇਸੇ ਤਰ੍ਹਾਂ ਖੜ੍ਹੀਆਂ ਹਨ ਤੇ ਜਿਹੜੀ ਇਹ ਗੱਲ ਕਰ ਰਹੇ ਹਨ, ਮੈਂ ਤੁਹਾਨੂੰ ਪੂਰਾ ਵੇਰਵਾ ਦਿੰਦਾ ਹਾਂ, ਸਪੀਕਰ ਸਾਹਿਬ ਜੇ ਤੁਸੀਂ ਮੈਨੂੰ ਟਾਈਮ ਦਿਓ ?

**ਮਾਨਯੋਗ ਸਪੀਕਰ** : ਤੁਸੀਂ ਵੇਰਵਾ ਸਪੈਸੀਫਿਕ ਦੇ ਦਿਓ।

**ਮੰਤਰੀ** : ਹਾਂ ਜੀ, ਸਪੈਸੀਫਿਕ ਦੇ ਦਿੰਦਾ ਹਾਂ। ਸੈਂਟਰ ਦੀ ਸਰਕਾਰ ਨੇ ਸਾਲ 2007 ਤੋਂ 2013 ਤੱਕ 32 ਕਰੋੜ ਰੁਪਿਆ ਦਿੱਤਾ ਸੀ ਪਰ ਉਸ ਵਿੱਚੋਂ ਪੰਝੀ ਵੀ ਖਰਚ ਨਹੀਂ ਹੋਈ। ਪੰਜਾਬ ਨੂੰ red zone ਵਿੱਚ ਪਾਇਆ ਗਿਆ। ਜਦੋਂ ਪੰਜਾਬ ਨੂੰ red zone ਦੇ ਵਿੱਚ ਪਾਇਆ ਤਾਂ ਉਸ ਦਾ

ਕੋਈ ਕਾਰਨ ਸੀ। ਕੋਈ ਪੈਸਾ ਖਰਚਿਆ ਹੀ ਨਹੀਂ ਗਿਆ। ਇਨ੍ਹਾਂ ਨੇ ਯੂ.ਸੀ. ਦਿੱਤਾ ਹੀ ਨਹੀਂ। ਫਿਰ ਸਾਲ 2013 ਵਿੱਚ 92 ਕਰੋੜ ਦੀ ਗਰਾਂਟ ਆਈ। ਸਪੀਕਰ ਸਾਹਿਬ, ਸਾਲ 2013 ਤੋਂ ਲੈ ਕੇ ਸਾਲ 2017 ਤੱਕ ਉਸ ਵਿੱਚੋਂ ਸਿਰਫ਼ 17 ਕਰੋੜ ਰੁਪਿਆ ਖਰਚਿਆ ਗਿਆ ਅਤੇ ਇਸ ਵਿੱਚੋਂ ਵੀ 12 ਕਰੋੜ ਦੀ ਪੇਮੈਂਟ ਦਿੱਤੀ ਹੀ ਨਹੀਂ ਗਈ। ਹੁਣ ਮਾਨਯੋਗ ਮੁੱਖ ਮੰਤਰੀ ਜੀ ਨੇ 7 ਮਹੀਨਿਆਂ ਵਿੱਚ 43 ਕਰੋੜ ਰੁਪਿਆ ਰਿਲੀਜ਼ ਕੀਤਾ ਹੈ ਤੇ 200 ਕਰੋੜ ਰੁਪਏ ਦੀ ਸੈਂਟਰ ਤੋਂ ਡਿਮਾਂਡ ਕੀਤੀ ਹੈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਰੈਪਰ ਵਾਲਾ ਲਾਲੀਪਾਪ ਨਹੀਂ ਦੇਣਾ। ਜਿਵੇਂ ਮੈਂ ਕਿਹਾ ਸੀ ਕਿ ਲਿਸ਼-ਲਿਸ਼ ਕਰਦੀ ਗੱਡੀ ਤੇਰੇ ਕੋਲ ਭੇਜਾਂਗੇ ਮਿੱਤਰਾ, ਅਸੀਂ 46 ਇੰਪਲਾਈਜ਼ ਦੀ ਪੂਰੀ ਸੂਚੀ ਤਿਆਰ ਕੀਤੀ ਹੈ। ਅਸੀਂ 46 ਤੋਂ ਵੱਧ ਵੀ ਭਰਤੀ ਕਰਾਂਗੇ। ਮੈਂ ਇਨ੍ਹਾਂ ਨੂੰ ਆਸ਼ਵਾਸਨ ਦਿੰਦਾ ਹਾਂ ਕਿ 10 ਕਾਰਪੋਰੇਸ਼ਨ ਟਾਊਨਜ਼ ਵਿੱਚ, ਜਿੱਥੇ high rise buildings ਹਨ, ਉੱਥੇ ਕਿਤੇ 4 ਕਰੋੜ ਦੀ ਅਤੇ ਕਿਤੇ 3 ਕਰੋੜ ਦੀ ਗੱਡੀ ਜਾਵੇਗੀ। 15 ਦਸੰਬਰ, 2017 ਨੂੰ ਮੀਟਿੰਗ ਹੈ। ਅਸੀਂ ਵਰਲਡ ਬੈਂਕ ਤੋਂ ਸੈਂਟਰ ਗੌਰਮਿੰਟ ਤੋਂ 200 ਕਰੋੜ ਰੁਪਿਆ ਮਨਜ਼ੂਰ ਕਰਵਾ ਚੁੱਕੇ ਹਾਂ, 15 ਤਰੀਕ ਨੂੰ ਉਸ ਦੀ ਸੋਧ ਹੋਣੀ ਹੈ। ਮੈਂ ਮੈਂਬਰ ਸਾਹਿਬ ਨੂੰ ਵਚਨ ਦਿੰਦਾ ਹਾਂ, ਮੈਂ ਇਹ ਨਹੀਂ ਕਹਿਣਾ ਕਿ ਵਿਚਾਰ ਅਧੀਨ ਹੈ, ਅਸੀਂ ਨਵੀਂ ਸੋਧ ਪਾਉਣੀ ਹੈ। ਜੇਕਰ ਅਸੀਂ ਇਹੀ ਕਹੀ ਜਾਵਾਂਗੇ, ਜਿਹੜੇ ਰੈਪਰ ਵਾਲੇ ਲਾਲੀਪਾਪ ਦਿੱਤੇ ਜਾਂਦੇ ਸਨ, ਉਹ ਅਸੀਂ ਨਹੀਂ ਦੇਣੇ। ਮੈਂ ਤੁਹਾਨੂੰ ਆਸ਼ਵਾਸਨ ਦੇਣਾ ਚਾਹੁੰਦਾ ਹਾਂ ਕਿ ਤੁਹਾਡੇ ਕੋਲ ਵੀ ਲਿਸ਼-ਲਿਸ਼ ਕਰਦੀ ਗੱਡੀ ਸਟਾਫ਼ ਸਮੇਤ ਭੇਜਾਂਗਾ।(ਥੰਪਿੰਗ) ਹੋਰ ਦੱਸੋ?

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਲਿਸ਼-ਲਿਸ਼ ਗੱਡੀਆਂ ਤੋਂ ਪਹਿਲਾਂ ਸਟਾਫ਼ ਭੇਜ ਦਿਉ, ਨਹੀਂ ਤਾਂ ਉਨ੍ਹਾਂ ਖੜ੍ਹੀਆਂ ਗੱਡੀਆਂ ਦਾ ਕੋਈ ਫਾਇਦਾ ਨਹੀਂ ਹੋਣਾ।

**ਮਾਨਯੋਗ ਸਪੀਕਰ** : ਸਟਾਫ਼ ਦੇ ਨਾਲ ਭੇਜ ਦਿਉ ਜੀ।

**ਮੰਤਰੀ** : ਤੁਸੀਂ ਪਹਿਲਾਂ 10 ਸਾਲ ਕੀ ਸੁੱਤੇ ਪਏ ਰਹੇ......(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਤੁਸੀਂ ਬੈਠੋ।(ਵਿਘਨ)..... ਹਾਂ ਜੀ, ਡਾਕਟਰ ਸੁੱਖੀ ਜੀ...... ਇਨ੍ਹਾਂ ਦਾ ਮਾਈਕ ਆਨ ਕਰੋ। ਡਾਕਟਰ ਸੁਖਵਿੰਦਰ ਜੀ ਦਾ ਮਾਈਕ ਚਲਾਉ।

**ਡਾਕਟਰ ਸੁਖਵਿੰਦਰ ਕੁਮਾਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਬੰਗਾ ਦੇ ਲਈ ਵੀ ਕੋਈ ਲਿਸ਼ਕਦੀ ਪੁਸ਼ਕਦੀ ਗੱਡੀ ਆਵੇਗੀ ਜਾਂ ਨਹੀਂ?

**ਮਾਨਯੋਗ ਸਪੀਕਰ** : ਇਹ ਸਵਾਲ ਵੱਖਰਾ ਬਣਦਾ ਸੀ।

**ਮੰਤਰੀ** : ਕੋਈ ਗੱਲ ਨਹੀਂ ਜੀ, ਮੈਂ ਜਵਾਬ ਦੇ ਦਿੰਦਾ ਹਾਂ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਦੇ ਦਿਉ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਕਿਸੇ ਚੀਜ਼ ਤੋਂ ਭੱਜਦੇ ਨਹੀਂ। ਅਸੀਂ ਫਾਇਨਾਂਸ ਵੀ ਅਰੇਂਜ ਕਰਾਂਗੇ, ਬੰਗਾ ਵੀ ਗੱਡੀ ਭੇਜਾਂਗੇ ਲੇਕਿਨ ਇਹ ਸਾਨੂੰ ਥੋੜ੍ਹਾ ਟਾਈਮ ਦੇਣ। ਮੈਂ ਕੱਲ੍ਹ on the Floor of the House ਕਿਹਾ ਹੈ ਕਿ 50,000 ਬੰਦਿਆਂ ਪਿੱਛੇ ਇੱਕ ਫਾਇਰ ਬ੍ਰਿਗੇਡ ਚਾਹੀਦੀ ਹੈ। ਸਾਡੇ ਕੋਲ ਸਿਰਫ 70 ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਸਾਲਾਂ ਵਿੱਚ ਭਾਵੇਂ ਬੰਗਾ ਹੋਵੇ ਜਾਂ ਕੋਈ ਹੋਰ ਸ਼ਹਿਰ ਹੋਵੇ, ਅੱਜ ਤੋਂ ਤਿੰਨ ਸਾਲਾਂ ਵਿੱਚ 550 ਪੂਰੀਆਂ ਕਰਕੇ ਦੇਵਾਂਗੇ।

**ਡਾਕਟਰ ਸੁਖਵਿੰਦਰ ਕੁਮਾਰ** : ਸਪੀਕਰ ਸਾਹਿਬ....

**ਮਾਨਯੋਗ ਸਪੀਕਰ** : ਡਾਕਟਰ ਸਾਹਿਬ ਤੁਹਾਡੀ ਵੀ ਆ ਜਾਵੇਗੀ। ਹੁਣ ਤੁਸੀਂ ਬੈਠੋ। ਹਾਂ ਜੀ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਲੁਧਿਆਣੇ ਇੰਨਾ ਵੱਡਾ ਹਾਦਸਾ ਵਾਪਰਿਆ, ਉਸ ਬਾਰੇ ਖਬਰ ਆਈ ਸੀ ਕਿ ਇਨ੍ਹਾਂ ਦੀਆਂ ਲਿਸ਼ਕੀਆਂ-ਪੁਸ਼ਕੀਆਂ ਗੱਡੀਆਂ ਸਮੇਂ ਨਾਲ ਨਹੀਂ ਪਹੁੰਚੀਆਂ। ਜੇ ਪਹੁੰਚ ਵੀ ਗਈਆਂ ਤਾਂ ਤੁਸੀਂ ਆਪ ਟੀ.ਵੀ. ਚੈਨਲਾਂ ਤੇ ਸੁਣਿਆ ਹੋਣਾ ਹੈ ਕਿ ਉਨ੍ਹਾਂ ਕੋਲ ਇਕੁਇਪਮੈਂਟ ਹੀ ਨਹੀਂ ਸੀ। ਇੱਥੇ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ। ਮੈਂਬਰ ਸਾਹਿਬ ਦਾ ਸਿੱਧਾ ਸਵਾਲ ਸੀ ਕਿ ਕੀ ਗੱਡੀ ਬਗੈਰ ਡਰਾਈਵਰ ਦੇ ਚੱਲ ਸਕਦੀ ਹੈ? ਡਰਾਈਵਰ ਨਹੀਂ ਹੈ, ਸਟਾਫ਼ ਨਹੀਂ ਹੈ, ਉਸ ਗੱਲ ਦਾ ਜਵਾਬ ਨਹੀਂ ਦਿੱਤਾ ਪਰ ਸਾਲ 2007 ਤੋਂ ਲੈ ਕੇ 2013 ਤੱਕ ਦੀ ਕਹਾਣੀ ਪਾ ਦਿੱਤੀ। Please don't mislead the House. ਦੂਜੀ ਗੱਲ, ਟੀ.ਵੀ. ਚੈਨਲਾਂ ਨੇ ਉਹ ਖਬਰ ਲਾਈ ਸੀ, ਜਦੋਂ ਇਨ੍ਹਾਂ ਨੇ ਅਰੋੜਾ ਸਾਹਿਬ ਤੋਂ ਅਤੇ ਹੋਰ ਦੋ ਤਿੰਨ ਐਮ.ਐਲ.ਏਜ਼ ਤੋਂ ਹਰੀ ਝੰਡੀ ਵਿਖਾਈ ਸੀ, ਇੱਥੇ ਧੱਕਾ ਮਾਰਦੇ ਫਿਰਦੇ ਸਨ।

**ਮਾਨਯੋਗ ਸਪੀਕਰ** : ਮਜੀਠੀਆ ਸਾਹਿਬ, ਸਵਾਲ ਪੁੱਛੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਕਹਿਣ ਦਾ ਭਾਵ ਬੜਾ ਕਲੀਅਰ ਹੈ। ਜੇਕਰ ਤੁਸੀਂ ਕਹਿੰਦੇ ਹੋ ਕਿ ਤੁਹਾਡੀਆਂ ਫਾਇਰ ਬ੍ਰਿਗੇਡਾਂ ਲਿਸ਼ਕੀਆਂ ਪੁਸ਼ਕੀਆਂ ਸਨ ਤਾਂ ਲੁਧਿਆਣਾ ਦੇ ਇੰਨੇ ਵੱਡੇ ਹਾਦਸੇ ਵਿੱਚ ਉਹ ਫੇਲ੍ਹ ਕਿਉਂ ਹੋ ਗਈਆਂ, ਅਸਮਰਥ ਕਿਉਂ ਰਹਿ ਗਈਆਂ? ਕਦੋਂ ਤੱਕ ਇਹ ਸਟਾਫ਼ ਪਹੁੰਚੇਗਾ, ਉਸ ਦੀ ਤਰੀਕ ਟਾਈਮ ਬਾਊਂਡ ਤਰੀਕੇ ਨਾਲ ਦੱਸ ਦਿੱਤੀ ਜਾਵੇ। ਬਗੈਰ ਡਰਾਈਵਰ ਦੇ.....

**ਮਾਨਯੋਗ ਸਪੀਕਰ** : ਪਲੀਜ਼, ਸਵਾਲ ਪੁੱਛੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਬਗੈਰ ਸਟਾਫ਼ ਦੇ ਇਹ ਗੱਡੀਆਂ ਨਹੀਂ ਚੱਲ ਸਕਦੀਆਂ।

**ਮਾਨਯੋਗ ਸਪੀਕਰ** : ਬੈਠੋ ਜੀ, ਹੁਣ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਤਰਸੇਮ ਸਿੰਘ ਡੀ.ਸੀ. ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਪਲੀਜ਼ ਤੁਸੀਂ ਬੈਠੋ, ਸਿੱਧੂ ਸਾਹਿਬ ਖੜ੍ਹੇ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਆਨਰੇਬਲ ਮੈਂਬਰ ਸਾਹਿਬ ਨੂੰ ਜਵਾਬ ਦੇਣਾ ਚਾਹੁੰਦਾ ਹਾਂ ਕਿ ਜਿੱਥੇ ਇਹ ਛੱਡ ਕੇ ਗਏ ਸਨ, ਉਸ ਤੋਂ ਅਸੀਂ ਕਈ ਮੀਲ ਅੱਗੇ ਹਾਂ। ਇਨ੍ਹਾਂ ਨੂੰ ਮੈਂ ਇਹ ਵੀ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਹਾਦਸੇ ਤੋਂ ਬਾਅਦ ਗੌਰਮਿੰਟ ਆਫ ਇੰਡੀਆ ਨੇ

ਸਾਡਾ ਲੋਨ ਵੀ ਅਪਰੂਵ ਕਰ ਦਿੱਤਾ ਹੈ ਅਤੇ ਮਹਾਰਾਜਾ ਸਾਹਿਬ ਨੇ 7 ਕਰੋੜ ਰੁਪਏ ਦੇ ਫਾਇਰ ਸੂਟ, ਜਿਹੜੇ ਕਿ 40 ਸਾਲਾਂ ਵਿੱਚ ਅੱਜ ਤੱਕ ਕਿਸੇ ਨੇ ਨਹੀਂ ਦਿੱਤੇ, ਉਹ ਅਪਰੂਵ ਹੋ ਚੁੱਕੇ ਹਨ। ਫਾਇਰਮੈਨਾਂ ਲਈ ਇੰਸ਼ੋਰੈਂਸ ਅਪਰੂਵ ਹੋ ਚੁੱਕੀ ਹੈ, ਨਵੀਂ ਰਿਕਰੂਟਮੈਂਟ ਅਪਰੂਵ ਹੋ ਚੁੱਕੀ ਹੈ। ਹੋਰ ਅਸੀਂ ਹੁਣ **** (ਹਾਸਾ)

**ਮਾਨਯੋਗ ਸਪੀਕਰ** : ਧੰਨਵਾਦ। (ਸ਼ੋਰ) ਇਸ ਤਰ੍ਹਾਂ ਨਹੀਂ। ਇਹ ** ** ਵਾਲਾ ਐਕਸਪੰਜ ਕੀਤਾ ਜਾਵੇ। ਇਹ ਐਕਸਪੰਜ ਕੀਤਾ ਜਾਵੇ.......ਐਕਸਪੰਜ ਕੀਤਾ ਜਾਵੇ........ ਮਜੀਠੀਆ ਸਾਹਿਬ ਹੋ ਗਿਆ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੈਂ ਤਾਂ ਸਿਰਫ਼ ਟਾਈਮ ਬਾਊਂਡ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ** : ਹੋ ਗਿਆ ਮਜੀਠੀਆ ਸਾਹਿਬ....ਉਨ੍ਹਾਂ ਨੇ ਕਿਹਾ ਕਿ ਪੈਸਾ.....

**ਸਰਦਾਰ ਬਿਕਰਮ ਸਿੰਘ ਮਜੀਠੀਆ** : ਮੇਰੀ ਇੱਕ ਵਾਰੀ ਗੱਲ ਸੁਣ ਲਉ। My only suggestion is…….

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਪ੍ਰਾਸੈਸ ਵਿੱਚ ਹੈ.... ਰਿਕਰੂਟਮੈਂਟ ਪ੍ਰਾਸੈਸ ਵਿੱਚ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਬਹੁਤ ਚੰਗੀ ਗੱਲ ਹੈ, ਜੇਕਰ ਦੋਵੇਂ ਚੀਜ਼ਾਂ ਕਰ ਰਹੇ ਹਨ ਪਰ ਇਹ ਟਾਈਮ ਬਾਊਂਡ ਕਰ ਦੇਣ।

---

## ਭੁਨਰਹੇੜੀ ਬੀੜ ਦੀ ਟੁੱਟੀ ਫੈਂਸਿੰਗ ਦੀ ਰਿਪੇਅਰ ਕਰਨਾ

***648. ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭੁਨਰਹੇੜੀ ਬੀੜ (ਜ਼ਿਲ੍ਹਾ ਪਟਿਆਲਾ) ਦੀ ਟੁੱਟੀ ਪਈ ਫੈਂਸਿੰਗ ਦੀ ਰਿਪੇਅਰ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਰਿਪੇਅਰ ਕਰ ਦਿੱਤੀ ਜਾਵੇਗੀ ?

**ਸਰਦਾਰ ਸਾਧੂ ਸਿੰਘ :** ਹਾਂ, ਸ਼੍ਰੀਮਾਨ ਜੀ। ਬੀੜ ਭੁਨਰਹੇੜੀ ਜੰਗਲੀ ਜੀਵ ਸੈਂਚੂਰੀ ਦੀ ਟੁੱਟੀ ਪਈ ਫੈਂਸਿੰਗ ਤਕਰੀਬਨ 4.00 ਕਿਲੋਮੀਟਰ ਬਣਦੀ ਹੈ। ਇਸ ਨੂੰ ਰਿਪੇਅਰ ਕਰਨ ਲਈ ਫੰਡਜ਼ ਉਪਲਬਧ ਕਰਵਾਉਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ ਅਤੇ ਇਸ ਕੰਮ ਨੂੰ ਇੱਕ ਸਾਲ ਵਿੱਚ ਮੁਕੰਮਲ ਕਰਵਾ ਲਿਆ ਜਾਵੇਗਾ ।

---

** ** Expunged as ordered by the Chair.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਇਹ ਜ਼ਿਲ੍ਹਾ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਜ਼ਿਲ੍ਹਾ ਹੈ ਅਤੇ ਮੇਰਾ ਹਲਕਾ ਉਨ੍ਹਾਂ ਦੇ ਗੁਆਂਢ ਵਿੱਚ ਹੈ। ਮੈਂ ਮਾਨਯੋਗ ਜੰਗਲਾਤ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਫਸਲਾਂ ਦਾ ਬਹੁਤ ਵੱਡਾ ਨੁਕਸਾਨ ਕੇਵਲ ਭੁਨਰਹੇੜੀ ਬੀੜ ਕਰਕੇ ਹੀ ਨਹੀਂ ਹੈ, ਮੇਰੇ ਇਲਾਕੇ ਵਿੱਚ ਮੰਜਾਲ ਖੁਰਦ, ਖਰਾਬਗੜ੍ਹ ਬੀੜ ਤੇ ਹੋਰ ਪੰਜ ਬੀੜਾਂ ਹਨ।

**ਮਾਨਯੋਗ ਸਪੀਕਰ :** ਚੰਦੂਮਾਜਰਾ ਸਾਹਿਬ, ਸਵਾਲ ਪੁੱਛੋ.... ਪਲੀਜ਼ ਸਵਾਲ ਪੁੱਛੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਚੰਦੂਮਾਜਰਾ ਸਾਹਿਬ, ਬੇਨਤੀ ਨਾ ਕਰੋ, ਸਵਾਲ ਪੁੱਛੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਇਹ ਕੋਈ ਬਹੁਤੀ ਵੱਡੀ ਰਾਸ਼ੀ ਨਹੀਂ ਹੈ। ਕੇਵਲ ਇਸ ਬੀੜ ਅਤੇ ਇਸ ਪ੍ਰੋਜੈਕਟ ਤੇ ਤਿੰਨ ਕਰੋੜ ਦਾ ਖਰਚਾ ਆਉਣਾ ਹੈ। ਕੀ ਮੁੱਖ ਮੰਤਰੀ ਸਾਹਿਬ ਦੇ ਨਾਲ ਲਗਦੇ ਗੁਆਂਢੀ ਹਲਕੇ ਵਾਸਤੇ ਵੀ, ਜਿਸ ਦਾ ਇੰਨਾ ਵੱਡਾ ਖਰਾਬਾ ਹੋ ਰਿਹਾ ਹੈ, ਕੀ ਕੁਝ ਸਮੇਂ ਵਿੱਚ ਤਿੰਨ ਕਰੋੜ ਰੁਪਏ ਉਪਲਬਧ ਨਹੀਂ ਕਰਵਾਏ ਜਾ ਸਕਦੇ?

**ਮੰਤਰੀ: ਸ**ਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਫੈਂਸਿੰਗ ਤੇ ਲਗਭਗ 87 ਲੱਖ ਰੁਪਏ ਖਰਚ ਆਉਣ ਦੀ ਸੰਭਾਵਨਾ ਹੈ ਅਤੇ ਮੈਂ ਪਹਿਲਾਂ ਵੀ ਕਿਹਾ ਹੈ ਕਿ ਇਸ ਕੰਮ ਨੂੰ ਜਲਦੀ ਹੀ ਪੂਰਾ ਕਰ ਦਿਆਂਗੇ।

**ਮਾਨਯੋਗ ਸਪੀਕਰ:** ਐਸ਼ੋਰੈਂਸ ਆ ਗਈ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੇਰੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵੀ ਬੇਨਤੀ ਹੈ ਕਿ ਉਹ ਆਪ ਇੰਟਰਵੀਨ ਕਰਨ ਅਤੇ ਰਿਪੇਅਰ ਦੀ ਥਾਂ ਤੇ ਇਸ ਦੀ ਨਵੀਂ ਫੈਂਸਿੰਗ ਲਗਵਾਉਣ ਦਾ ਉਪਰਾਲਾ ਕੀਤਾ ਜਾਵੇ।

**ਮੰਤਰੀ:** ਸਰ, ਮੈਂ ਪਹਿਲਾਂ ਵੀ ਕਹਿ ਕੇ ਹਟਿਆ ਹਾਂ। ਜੇ ਜਲਦੀ ਤੋਂ ਪਹਿਲਾਂ ਕੋਈ ਚੀਜ਼ ਹੈ ਤਾਂ ਇਹ ਦੱਸ ਦੇਣ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰਕਾਰ ਬਣੀ ਨੂੰ ਇੱਕ ਸਾਲ ਤਾਂ ਹੋ ਹੀ ਗਿਆ ਹੈ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਅਗਲਾ ਸਵਾਲ ਡਾ. ਧਰਮਬੀਰ ਅਗਨੀਹੋਤਰੀ ਜੀ।

---

## ਬੀ.ਪੀ.ਐਲ ਪਰਿਵਾਰਾਂ ਦੀ ਪਛਾਣ ਲਈ ਸਰਵੇਖਣ

***637. ਡਾਕਟਰ ਧਰਮਬੀਰ ਅਗਨੀਹੋਤਰੀ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਬੀ.ਪੀ.ਐਲ. ਪਰਿਵਾਰਾਂ ਦੀ ਪਛਾਣ ਕਰਨ ਲਈ ਆਖਰੀ ਵਾਰ 2011 ਵਿਚ ਸਰਵੇਖਣ ਕਰਵਾਏ ਗਏ ਸਨ; ਜੇਕਰ ਅਜਿਹਾ ਹੈ ਤਾਂ ਕੀ ਸਰਕਾਰ ਅਜਿਹੇ ਪਰਿਵਾਰਾਂ ਲਈ ਤਾਜ਼ਾ ਸਰਵੇਖਣ ਕਰਵਾਉਣ ਲਈ ਵਿਚਾਰ ਕਰੇਗੀ ;

(ਅ) ਉਪਰੋਕਤ ਦੱਸੇ ਸਰਵੇਖਣ ਦੁਬਾਰਾ ਕਦੋਂ ਤੱਕ ਕਰਵਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸ਼੍ਰੀਮਾਨ ਜੀ, (ੳ) ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਸਮਾਜਿਕ, ਆਰਥਿਕ ਅਤੇ ਜਾਤੀ ਜਨਗਣਨਾ ਦਾ ਸਰਵੇ 2011 ਵਿੱਚ ਕਰਵਾਇਆ ਗਿਆ ਸੀ। ਇਸ ਤੋਂ ਪਹਿਲਾਂ ਇਸ ਤਰ੍ਹਾਂ ਦਾ ਸਰਵੇ ਬੀ.ਪੀ.ਐਲ. ਦੇ ਨਾਮ ਹੇਠ ਸਾਲ 2001 ਵਿੱਚ ਕਰਵਾਇਆ ਗਿਆ ਸੀ। ਭਾਰਤ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਹੀ ਇਹ ਮੁੜ ਕਰਵਾਇਆ ਜਾਵੇਗਾ।

(ਅ) ਇਸ ਤਰ੍ਹਾਂ ਦਾ ਸਰਵੇ ਮੁੜ ਸਾਲ 2021 ਵਿੱਚ ਕਰਵਾਏ ਜਾਣ ਦੀ ਸੰਭਾਵਨਾ ਹੈ।

**ਡਾਕਟਰ ਧਰਮਬੀਰ ਅਗਨੀਹੋਤਰੀ :** ਸਪੀਕਰ ਸਾਹਿਬ ਮੈਂ ਪੁੱਛਣਾ ਚਾਹੁੰਦਾ ਹਾਂ ਕਿ,ਕੀ ਪੰਜਾਬ ਸਰਕਾਰ ਬੀ.ਪੀ.ਐਲ. ਦਾ ਸਰਵੇ ਅਲੱਗ ਕਰਵਾਏਗੀ ਜੀ? ਜੇ ਕਰਵਾਏਗੀ ਤਾਂ ਕਦੋਂ ਕਰਵਾਏਗੀ? ਅੱਜ ਤੱਕ ਸੈਂਟਰ ਸਰਕਾਰ ਹੀ ਬੀ.ਪੀ.ਐਲ. ਦਾ ਸਰਵੇ ਕਰਵਾਉਂਦੀ ਰਹੀ ਹੈ। ਬਹੁਤ ਲੋੜਵੰਦ ਲੋਕ ਬੀ.ਪੀ.ਐਲ. ਤੋਂ ਵਾਂਝੇ ਹਨ, ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਸਰਕਾਰ ਨੂੰ ਵੀ ਬੀ.ਪੀ.ਐਲ ਦਾ ਸਰਵੇ ਕਰਵਾਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਕੀ ਸੂਬਾ ਸਰਕਾਰ ਅਲੱਗ ਸਰਵੇ ਕਰਵਾ ਸਕਦੀ ਹੈ?

**ਮੰਤਰੀ :** ਸਰ, ਇਹੋ ਜਿਹਾ ਕੋਈ ਪ੍ਰੋਗਰਾਮ ਨਹੀਂ ਹੈ, ਇਹ ਸੈਂਟਰ ਸਰਕਾਰ ਦੀ ਸਕੀਮ ਹੈ, ਉਸ ਮੁਤਾਬਿਕ ਹੀ ਹੁੰਦਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਬਲਬੀਰ ਸਿੰਘ ਸਿੱਧੂ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਮਿੰਟ, ਸਿੱਧੂ ਸਾਹਿਬ ਬੋਲ ਰਹੇ ਹਨ। ਹਾਂ ਜੀ, ਸਿੱਧੂ ਸਾਹਿਬ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੀ.ਪੀ.ਐਲ. ਦਾ ਮੁੱਦਾ ਸਾਡੇ ਪੰਜਾਬ ਵਾਸਤੇ ਬਹੁਤ ਔਖਾ ਕੰਮ ਹੈ ਕਿਉਂਕਿ ਜਿਹੜੇ ਇਸ ਸਕੀਮ ਦੇ ਨਾਰਮਜ਼ ਹਨ, ਉਹ ਬੜੇ ਟੇਢੇ ਹਨ ਕਿ ਘਰ ਵਿੱਚ ਪੱਖਾ ਨਹੀਂ ਹੋਣਾ ਚਾਹੀਦਾ, ਬਲਬ ਇੱਕ ਹੋਣਾ ਚਾਹੀਦਾ ਹੈ, ਫਰਿੱਜ ਨਹੀਂ ਹੋਣਾ ਚਾਹੀਦਾ।ਜਿਹੜੀਆਂ ਇਸ ਦੀਆਂ ਕੰਡੀਸ਼ਨਾਂ ਹਨ, ਉਨ੍ਹਾਂ

[ਸਰਦਾਰ ਬਲਬੀਰ ਸਿੰਘ ਸਿੱਧੂ]
ਵਿੱਚ ਸੋਧ ਹੋਣ ਦੀ ਲੋੜ ਹੈ। ਸਾਡੇ ਪੰਜਾਬ ਵਾਸਤੇ ਇੱਕ ਸਪੈਸੀਫਿਕ ਸਰਵੇ ਹੋਣਾ ਚਾਹੀਦਾ ਹੈ। ਸਾਨੂੰ ਇੰਡੀਆ ਦੇ ਸਰਵੇ ਨਾਲ ਨਾ ਜੋੜਿਆ ਜਾਵੇ ਕਿਉਂਕਿ ਯੂ.ਪੀ., ਬਿਹਾਰ ਵਿੱਚ ਝੁੱਗੀ-ਝੌਪੜੀਆਂ ਹਨ। ਉਨ੍ਹਾਂ ਦੇ ਅੱਜ ਤੱਕ ਜਿੰਨੇ ਸਰਵੇ ਹੋਏ ਹਨ, ਤਕਰੀਬਨ 20% ਜਾਂ 25% ਕਾਰਡ ਬੜੀ ਮੁਸ਼ਕਿਲ ਨਾਲ ਬਣਦੇ ਹਨ। ਇਸ ਲਈ ਇਹ ਬਹੁਤ ਜ਼ਰੂਰੀ ਹੈ ਕਿ ਅਸੀਂ ਸੈਂਟਰ ਸਰਕਾਰ ਨੂੰ ਅਪ੍ਰੋਚ ਕਰੀਏ ਕਿ ਇਸ ਬੀ.ਪੀ.ਐਲ. ਸਕੀਮ ਦੇ ਨਾਰਮਜ਼ ਚੇਂਜ ਕੀਤੇ ਜਾਣ।

**ਮੰਤਰੀ:** ਸਿੱਧੂ ਸਾਹਿਬ ਦੀ ਗੱਲ ਠੀਕ ਹੈ ਜੀ। ਇਹ ਜੋ ਕਹਿ ਰਹੇ ਹਨ, ਇਨ੍ਹਾਂ ਮੁਤਾਬਿਕ ਚਿੱਠੀ ਭਾਰਤ ਸਰਕਾਰ ਨੂੰ ਭੇਜ ਦਿੱਤੀ ਜਾਵੇਗੀ ਕਿ ਪੰਜਾਬ ਬਾਰੇ ਜੋ ਕ੍ਰਾਈਟੇਰੀਆ ਹੈ, ਉਸ ਨੂੰ ਬਦਲਿਆ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਹਾਡੇ ਆਪਣੇ ਐਮ.ਐਲ.ਏ. ਸਾਹਿਬ, ਡਾ. ਧਰਮਬੀਰ ਅਗਨੀਹੋਤਰੀ ਸਾਹਿਬ ਨੇ ਬੜੀ ਵਧੀਆ ਤੇ ਵਾਜਬ ਗੱਲ ਰੱਖੀ ਹੈ ਕਿ ਭਾਰਤ ਸਰਕਾਰ ਕਰੇ ਜਾਂ ਨਾ ਕਰੇ ਪਰ ਪੰਜਾਬ ਸਰਕਾਰ ਜ਼ਰੂਰ ਇਸ ਤਰ੍ਹਾਂ ਦੇ ਨਾਰਮਜ਼ ਲਿਆਏ। ਇਸ ਨਾਲ ਵੱਧ ਤੋਂ ਵੱਧ ਗਰੀਬ ਲੋਕਾਂ ਦਾ ਭਲਾ ਹੋ ਸਕਦਾ ਹੈ। ਜੇ ਇਸ ਵਿੱਚ ਵੱਧ ਤੋਂ ਵੱਧ ਬੈਨੀਫਿਸ਼ਰੀਜ਼ ਆ ਸਕਦੇ ਹਨ ਤਾਂ ਇਹ ਜ਼ਰੂਰ ਕਰਨਾ ਚਾਹੀਦਾ ਹੈ। ਤੁਸੀਂ ਇਹ ਵਿਸ਼ਵਾਸ ਦਿਵਾ ਦਿਓ ਤਾਂ ਸਾਰੇ ਮੈਂਬਰ ਸਾਹਿਬ ਤੁਹਾਡਾ ਧੰਨਵਾਦ ਕਰ ਦੇਣਗੇ। ਇਹ ਦੱਸ ਦਿਓ ਕਿ ਤੁਸੀਂ ਕਦੋਂ ਸ਼ੁਰੂ ਕਰ ਦਿਓਗੇ ਤੇ ਉਸ ਵਿੱਚ ਕੀ ਕੁਝ ਬੀ.ਪੀ.ਐਲ. ਦੀਆਂ ਸਹੂਲਤਾਂ ਮਿਲਦੀਆਂ ਹਨ। ਜਦੋਂ ਤੁਸੀਂ ਪੰਜਾਬ ਵਿੱਚ ਇਹ ਸਹੂਲਤਾਂ ਦੇ ਦਿਓਗੇ ਤਾਂ ਅਸੀਂ ਤੁਹਾਨੂੰ ਵਧਾਈ ਦੇ ਦਿਆਂਗੇ।

**ਮੰਤਰੀ:** ਮਜੀਠੀਆ ਸਾਹਿਬ, ਤਾਕਤ ਤਾਂ ਤੁਹਾਡੇ ਕੋਲ ਵੀ ਰਹੀ ਹੈ, ਪਿਛਲੇ ਸਾਲਾਂ ਵਿੱਚ ਸਭ ਕੁਝ ਹੋ ਸਕਦਾ ਸੀ ਪਰ ਤੁਹਾਡੀ ਗੱਲ ਵਿਚਾਰਨ ਯੋਗ ਹੈ, ਇਸ ਤੇ ਵਿਚਾਰ ਕਰਾਂਗੇ। ਸਰਕਾਰ ਲਈ ਇਹ ਕਰਨਾ ਜ਼ਰੂਰੀ ਹੈ, ਸੀ.ਐਮ. ਸਾਹਿਬ ਨਾਲ ਸਲਾਹ ਕਰ ਲਵਾਂਗੇ।

---

## ਸਤਲੁਜ ਦਰਿਆ ਤੇ ਬਣੇ ਧੁੱਸੀ ਬੰਨ੍ਹ ਦੀ ਰਿਪੇਅਰ

***673. ਸਰਦਾਰ ਅਜੀਤ ਸਿੰਘ ਕੋਹਾੜ :** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਤਲੁਜ ਦਰਿਆ ਤੇ ਜ਼ਿਲ੍ਹਾ ਜਲੰਧਰ ਵਿੱਚ ਗਿੱਦੜਪਿੰਡੀ ਤੋਂ ਫਿਲੌਰ ਤੱਕ ਧੁੱਸੀ ਬੰਨ੍ਹ ਦੀ ਬਹੁਤ ਖਸਤਾ ਹਾਲਤ ਹੋਣ ਕਰਕੇ ਇਸ ਦੀ ਰਿਪੇਅਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਰਾਣਾ ਗੁਰਜੀਤ ਸਿੰਘ :** ਫਿਲੌਰ ਤੋਂ ਗਿੱਦੜਪਿੰਡੀ ਤੱਕ ਦਰਿਆ ਸਤਲੁਜ ਤੇ ਸੱਜੇ ਪਾਸੇ ਪੈਂਦੇ ਧੁੱਸੀ ਬੰਨ੍ਹ ਦੀ ਹਾਲਤ ਖਸਤਾ ਨਹੀਂ ਹੈ ਜੀ। ਇਸ ਦੀ ਮੁਰੰਮਤ ਸਾਲ 2016-17 ਦਰਮਿਆਨ ਕਰਵਾਈ ਗਈ ਸੀ। ਹੁਣ ਇਸ ਦੀ ਮੁਰੰਮਤ ਸਾਲ 2017-18 ਵਿੱਚ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਉਥੇ ਹੀ ਰਹਿੰਦਾ ਹਾਂ। ਮੈਂ ਰੋਜ਼ ਇਸ ਬੰਨ੍ਹ ਦੀ ਖਸਤਾ ਹਾਲਤ ਦੇਖਦਾ ਹਾਂ। ਵਜ਼ੀਰ ਸਾਹਿਬ ਆਪ ਉਥੇ ਦੌਰਾ

ਕਰਕੇ ਵੇਖ ਲੈਣ। ਜੇ ਇਨ੍ਹਾਂ ਦੀ ਤਸੱਲੀ ਹੋ ਜਾਵੇ ਕਿ ਇਸ ਬੰਨ੍ਹ ਦੀ ਖਸਤਾ ਹਾਲਤ ਨਹੀਂ ਹੈ ਤਾਂ ਮੈਂ ਵੀ ਮੰਨ ਲਵਾਂਗਾ।(ਟਰੇਜ਼ਰੀ ਬੈਂਚਿਜ਼ ਵਲੋਂ ਵਿਘਨ) ਤੁਸੀਂ ਤਾਂ ਪੁੱਛ ਹੀ ਨਹੀਂ ਸਕਦੇ? ਹਾਊਸ ਨੂੰ ਚੱਲਣ ਦਿਓ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਰਨਿੰਗ ਕੁਮੈਂਟਰੀ ਨਾ ਕਰੋ।(ਵਿਘਨ, ਸ਼ੋਰ) ਪਲੀਜ਼, ਤੁਸੀਂ ਇਹ ਕੰਮ ਨਾ ਕਰੋ। ਇਹ ਕੰਮ ਨਾ ਕਰੋ, ਪਲੀਜ਼। (ਵਿਘਨ)

**ਸਰਦਾਰ ਅਜੀਤ ਸਿੰਘ ਕੋਹਾੜ :** ਇਹ ਆਦਤਾਂ ਮਾੜੀਆਂ ਪਈਆਂ ਹੋਈਆਂ ਹਨ। ਮੇਰੀ ਇਹੀ ਬੇਨਤੀ ਹੈ ਕਿ ਵਜ਼ੀਰ ਸਾਹਿਬ ਆਪ ਦੌਰਾ ਕਰਕੇ ਵੇਖ ਲੈਣ। ਜੇ ਖਸਤਾ ਹਾਲਤ ਹੋਵੇ ਤਾਂ ਠੀਕ ਕਰਵਾ ਦੇਣ ਤੇ ਜੇ ਠੀਕ ਹੋਵੇ ਤਾਂ ਮੈਨੂੰ ਮਨਜ਼ੂਰ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਾਲ 2016-17 ਵਿੱਚ ਸਾਡੇ ਤੋਂ ਪਹਿਲੀ ਪਾਰਟੀ ਦਾ ਰਾਜ ਸੀ। ਉਨ੍ਹਾਂ ਨੇ ਮੁਰੰਮਤ ਕਰਵਾਈ। ਜਦੋਂ ਮੁਰੰਮਤ ਹੋਈ ਤਾਂ ਮੇਰੇ ਖਿਆਲ ਵਿੱਚ ਕੋਈ ਕਸਰ ਰਹਿ ਗਈ ਹੋਵੇਗੀ ਕਿ ਹੁਣ ਫਿਰ ਮੁਰੰਮਤ ਦੀ ਲੋੜ ਪੈ ਗਈ ਹੈ। ਮਾਨਯੋਗ ਮੈਂਬਰ ਸਾਹਿਬ ਦਾ ਕਨਸਰਨ ਬਿਲਕੁਲ ਠੀਕ ਹੈ। ਇਨ੍ਹਾਂ ਦਾ ਹਲਕਾ ਹੈ ਪਰ ਇਹ ਜਦੋਂ ਪਹਿਲਾਂ ਕੰਮ ਹੋਇਆ, ਇਹ ਉਦੋਂ ਹੀ ਗੌਰ ਕਰ ਲੈਂਦੇ ਤਾਂ ਸ਼ਾਇਦ ਇਹ ਨੌਬਤ ਨਾ ਆਉਂਦੀ। ਜਿੱਥੋਂ ਤੱਕ ਇਨ੍ਹਾਂ ਦੇ ਸਵਾਲ ਦਾ ਉੱਤਰ ਹੈ, ਜਿੰਨੇ ਕੁ ਪੈਸੇ ਲਗਾ ਸਕੇ, ਲਗਾਵਾਂਗੇ। ਮੈਂ ਰਿਪੋਰਟ ਮੰਗਵਾ ਲੈਂਦਾ ਹਾਂ ਤੇ ਫਿਰ ਕੁਝ ਨਾ ਕੁਝ ਜ਼ਰੂਰ ਕਰਾਂਗੇ।

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਧੁੱਸੀ ਬੰਨ੍ਹ ਟੁੱਟਣ ਦਾ ਕਾਰਨ ਹੋਰ ਹੈ। 50 ਕਿਲੋਮੀਟਰ ਦਰਿਆ ਦਾ ਏਰੀਆ ਹੈ ਜਿਥੋਂ ਰੇਤਾ ਚੁੱਕਿਆ ਜਾਂਦਾ ਹੈ। ਉਥੋਂ ਰੇਤਾ ਭਰ ਕੇ ਵੱਡੇ ਟਰਾਲੇ ਲੰਘਦੇ ਹਨ। ਮੈਂ ਰੇਤਾ ਨਹੀਂ ਰੋਕਦਾ। ਤੁਸੀਂ ਕਿਤੇ ਇਹ ਨਾ ਸਮਝ ਲੈਣਾ ਕਿ ਰੇਤਾ ਹੀ ਰੋਕੀ ਜਾਂਦਾ ਹੈ। ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਵੱਡੇ ਟਰਾਲੇ ਲੰਘਦੇ ਹਨ, ਉਹ ਬੰਨ੍ਹ ਨੂੰ ਤੋੜਦੇ ਹਨ। ਇਸ ਕਰਕੇ ਜਾਂ ਤਾਂ ਬੰਨ੍ਹ ਦੀ ਸਪੈਸ਼ਲ ਰਿਪੇਅਰ ਕਰਵਾਓ ਤੇ ਜਾਂ ਫਿਰ ਟਰਾਲੇ ਰੋਕੇ ਜਾਣ ਕਿਉਂਕਿ ਬੰਨ੍ਹ ਉਤੋਂ ਲੰਘਣ ਦਾ ਕੋਈ ਕਨੂੰਨ ਨਹੀਂ ਹੈ। ਜੇ ਤੁਸੀਂ ਕਹੋ ਤਾਂ ਮੈਂ ਫੋਟੋਆਂ ਵੀ ਭੇਜ ਦੇਵਾਂਗਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ ......

**ਮਾਨਯੋਗ ਸਪੀਕਰ :** ਵਡਾਲਾ ਸਾਹਿਬ, ਤੁਸੀਂ ਬੈਠੋ। ਇਹ ਦਸਤੂਰ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਜਿਹੜਾ ਕਨਸਰਨ ਹੈ, ਇਹ ਬਿਲਕੁਲ ਸਹੀ ਹੈ। ਰੇਤੇ ਦੇ ਟਰਾਲੇ ਬਹੁਤ ਜ਼ਿਆਦਾ ਰੇਤਾ ਭਰ ਕੇ ਲਿਜਾਉਂਦੇ ਹਨ। ਇਸ ਬਾਰੇ ਸਾਨੂੰ ਕੁਝ ਨਾ ਕੁਝ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ ਔਰ ਸੜਕਾਂ ਟੁੱਟਣ ਦਾ ਵੀ ਇਹੀ ਕਾਰਨ ਹੈ।(ਵਿਘਨ)

**ਮਾਨਯੋਗ ਸਪੀਕਰ :** ਪਲੀਜ਼.... ਪਲੀਜ਼.... ਪਲੀਜ਼। ਰਨਿੰਗ ਕੁਮੈਂਟਰੀ ਨਾ ਕਰੋ। ਜਵਾਬ ਆ ਲੈਣ ਦਿਓ।

**ਮੰਤਰੀ :** ਇਸ ਤੇ ਜ਼ਰੂਰ ਗੌਰ ਕਰਾਂਗੇ।(ਥੰਪਿੰਗ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਰਾਣਾ ਜੀ ਨੇ ਬੜਾ ਠੀਕ ਆਖਿਆ ਹੈ ਕਿ ਧੁੱਸੀ ਬੰਨ੍ਹ ਨੂੰ ਠੀਕ ਕਰਨ ਵਾਸਤੇ ਕਾਫੀ ਫੰਡਜ਼ ਰਿਲੀਜ਼ ਕੀਤੇ ਸਨ। ਇਸ ਦੀ ਰਿਪੇਅਰ ਵੀ ਹੋਈ ਹੈ। ਜਿਵੇਂ ਕੋਹਾੜ ਸਾਹਿਬ ਨੇ ਗੱਲ ਆਖੀ ਹੈ, ਫਿਲੌਰ ਤੋਂ ਗਿੱਦੜਪਿੰਡੀ ਤੱਕ ਫਿਲੌਰ ਵੀ ਆਉਂਦਾ ਹੈ, ਨਕੋਦਰ ਵੀ ਆ ਜਾਂਦਾ ਹੈ ਤੇ ਸ਼ਾਹਕੋਟ ਵੀ ਆਉਂਦਾ ਹੈ। ਸਾਡੇ ਹਲਕੇ ਨਾਲ ਇਹ ਬੰਨ੍ਹ ਲਗਦਾ ਹੈ। ਸੀ.ਐਮ. ਸਾਹਿਬ ਬੈਠੇ ਹਨ। ਇਸੇ ਸਰਕਾਰ ਦੇ ਸਮੇਂ ਡਰੇਨੇਜ਼ ਡਿਪਾਰਟਮੈਂਟ ਨੇ ਇੱਕ ਐਸਟੀਮੇਟ ਬਣਾ ਕੇ ਭੇਜਿਆ ਸੀ। ਮੈਂ ਤੁਹਾਨੂੰ ਟੈਲੀਫੋਨ ਵੀ ਕੀਤਾ ਸੀ ਤੇ ਬੇਨਤੀ ਵੀ ਕੀਤੀ ਸੀ ਕਿ ਧੁੱਸੀ ਬੰਨ੍ਹ ਨੂੰ ਰਿਪੇਅਰ ਕਰਨ ਵਾਸਤੇ ਜਿੰਨੇ ਵੀ ਪੈਸਿਆਂ ਦੀ ਮੰਗ ਕੀਤੀ ਹੈ......

**ਮਾਨਯੋਗ ਸਪੀਕਰ :** ਵਡਾਲਾ ਸਾਹਿਬ, ਸਵਾਲ ਪੁੱਛੋ, ਪਲੀਜ਼।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਡਰੇਨੇਜ਼ ਡਿਪਾਰਟਮੈਂਟ ਨੇ ਧੁੱਸੀ ਬੰਨ੍ਹ ਨੂੰ ਰਿਪੇਅਰ ਕਰਨ ਬਾਰੇ ਐਸਟੀਮੇਟ ਬਣਾ ਕੇ ਭੇਜੇ ਹਨ, ਜਿਹੜਾ ਸਵਾਲ ਕੋਹਾੜ ਸਾਹਿਬ ਨੇ ਕੀਤਾ ਹੈ। ਮੈਂ ਸਰਕਾਰ ਤੋਂ ਇਹ ਸਵਾਲ ਕਰਦਾ ਹਾਂ ਕਿ ਇਹ ਪੈਸੇ ਕਦੋਂ ਰਿਲੀਜ਼ ਕੀਤੇ ਜਾਣਗੇ ਤਾਂ ਕਿ ਇਸ ਧੁੱਸੀ ਬੰਨ੍ਹ ਦੀ ਰਿਪੇਅਰ ਹੋ ਸਕੇ?

**ਮੰਤਰੀ :** ਮੈਂ ਪਹਿਲਾਂ ਹੀ ਜਵਾਬ ਵਿੱਚ ਕਹਿ ਬੈਠਾ ਹਾਂ ਕਿ ਹਾਲੇ ਕੋਈ ਤਜਵੀਜ਼ ਨਹੀਂ ਹੈ ਲੇਕਿਨ ਫਿਰ ਵੀ ਇੰਸਪੈਕਟ ਕਰਕੇ ਦੇਖਾਂਗੇ ਕਿ ਨੁਕਸਾਨ ਕਿੰਨਾ ਹੋਇਆ ਹੈ।

---

## ਨਿਆੜੀ, ਜ਼ਿਲ੍ਹਾ ਪਠਾਨਕੋਟ ਵਿਖੇ ਆਈ.ਟੀ.ਆਈ. ਕਾਲਜ ਸ਼ੁਰੂ ਕਰਨਾ

*709. **ਸ਼੍ਰੀ ਦਿਨੇਸ਼ ਸਿੰਘ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਜਿਹੜਾ ਆਈ.ਟੀ.ਆਈ ਕਾਲਜ, ਨਿਆੜੀ, ਬਲਾਕ ਧਾਰਕਲਾਂ, ਜ਼ਿਲ੍ਹਾ ਪਠਾਨਕੋਟ ਵਿਖੇ ਅਲਾਟ ਕੀਤਾ ਗਿਆ ਸੀ ਉਸ ਨੂੰ ਅਜੇ ਤੱਕ ਸ਼ੁਰੂ ਕਿਉਂ ਨਹੀਂ ਕੀਤਾ ਗਿਆ;

(ਅ) ਇਸ ਸਬੰਧੀ ਪੰਜਾਬ ਸਰਕਾਰ/ਮਹਿਕਮੇ ਵੱਲੋਂ ਕੀ ਕਾਰਵਾਈ ਕੀਤੀ ਗਈ ਅਤੇ ਕਿੰਨੇ ਫੰਡਾਂ ਦਾ ਉਪਬੰਧ ਕੀਤਾ ਗਿਆ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :**(ੳ) ਆਈ.ਟੀ.ਆਈ, ਨਿਆੜੀ, ਬਲਾਕ ਧਾਰਕਲਾਂ, ਜ਼ਿਲ੍ਹਾ ਪਠਾਨਕੋਟ ਵਿਖੇ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਤੋਂ ਅੰਤਿਮ ਪ੍ਰਵਾਨਗੀ ਪ੍ਰਾਪਤ ਨਾ ਹੋਣ ਕਰਕੇ ਅਜੇ ਉਸਾਰੀ ਸ਼ੁਰੂ ਨਹੀਂ ਕੀਤੀ ਗਈ।

(ਅ) ਇਸ ਸਬੰਧੀ ਪੰਜਾਬ ਸਰਕਾਰ/ਮਹਿਕਮੇ ਵੱਲੋਂ 10 ਏਕੜ ਜ਼ਮੀਨ ਵਿਭਾਗ ਦੇ ਨਾਂ ਕਰਵਾਉਂਦੇ ਹੋਏ ਭਾਰਤ ਸਰਕਾਰ ਦੇ ਅਦਾਰੇ ਜਨਰਲ ਰਿਜ਼ਰਵ ਇੰਜੀਨੀਅਰਿੰਗ ਫੋਰਸ ਅਤੇ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਤੋਂ ਪ੍ਰਵਾਨਗੀ ਪ੍ਰਾਪਤ ਕੀਤੀ ਜਾ ਚੁੱਕੀ ਹੈ। ਇਸ ਸੰਸਥਾ ਦੀ ਇਮਾਰਤ ਦੇ ਤਖ਼ਮੀਨੇ ਵੀ ਤਿਆਰ ਕਰਵਾਏ ਜਾ ਚੁੱਕੇ ਹਨ, ਪ੍ਰੰਤੂ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ

ਮੰਤਰਾਲੇ ਤੋਂ ਪ੍ਰਵਾਨਗੀ ਲੰਬਿਤ ਹੈ, ਜਿਸ ਸਬੰਧੀ ਉਨ੍ਹਾਂ ਨੂੰ ਪਹੁੰਚ ਕੀਤੀ ਜਾ ਚੁੱਕੀ ਹੈ। ਸੰਸਥਾ ਦੀ ਇਮਾਰਤ ਦੀ ਉਸਾਰੀ ਲਈ 639.18 ਲੱਖ ਰੁਪਏ ਉਪਲਬਧ ਹਨ।

**ਸ਼੍ਰੀ ਦਿਨੇਸ਼ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਕਾਲਜ ਦੀ ਇਮਾਰਤ ਦਾ ਡੇਢ ਸਾਲ ਪਹਿਲਾਂ ਉਦਘਾਟਨ ਹੋਇਆ ਹੈ। ਪਿਛਲੇ ਬਜਟ ਸੈਸ਼ਨ ਵਿੱਚ ਵੀ ਮੈਂ ਇਹ ਸਵਾਲ ਲਗਾਇਆ ਸੀ, ਉਸ ਵਿੱਚ ਵੀ ਇਹੋ ਜਵਾਬ ਆਇਆ ਸੀ। ਕੀ ਅਸੀਂ ਇਸ ਦਾ ਕੋਈ ਰਿਮਾਈਂਡਰ ਭਾਰਤ ਸਰਕਾਰ ਨੂੰ ਭੇਜਿਆ ਹੈ? ਕੀ ਚਾਰ-ਪੰਜ ਮਹੀਨਿਆਂ ਵਿੱਚ ਇਹ ਕੰਮ ਸ਼ੁਰੂ ਹੋਣ ਦੀ ਕੋਈ ਉਮੀਦ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਜਿਹੜਾ ਤਖ਼ਮੀਨਾ ਹੈ, ਉਸ ਦੇ 70% ਪੈਸੇ ਪੰਜਾਬ ਸਰਕਾਰ ਨੇ ਪਾਉਣੇ ਸਨ ਅਤੇ 30% ਪੈਸੇ ਕੇਂਦਰ ਸਰਕਾਰ ਤੋਂ ਆਉਣੇ ਸਨ। ਪੰਜਾਬ ਸਰਕਾਰ ਦਾ ਹਿੱਸਾ, 36.40 ਕਰੋੜ ਰੁਪਿਆ ਟੈਕਨੀਕਲ ਐਜੂਕੇਸ਼ਨ ਬੋਰਡ ਵੱਲੋਂ ਹੁਣ ਪਾ ਦਿੱਤਾ ਗਿਆ ਹੈ ਅਤੇ ਕੇਂਦਰ ਸਰਕਾਰ ਦੇ ਹਿੱਸੇ ਵਿਚੋਂ 15 ਕਰੋੜ 60 ਲੱਖ ਰੁਪਿਆ ਜਨਵਰੀ, 2013 ਵਿੱਚ ਪਹਿਲਾਂ ਹੀ ਆ ਚੁੱਕਿਆ ਹੈ। ਸਪੀਕਰ ਸਾਹਿਬ, ਸਾਲ 2017 ਆ ਗਿਆ ਪਰ ਵਾਰੇ ਵਾਰੇ ਜਾਈਏ ਬਾਦਲ ਸਾਹਿਬ ਦੀ ਸਰਕਾਰ ਦੇ ਕਿ ਜਿੰਨਾ ਐਜੂਕੇਸ਼ਨ ਦੇ ਖੇਤਰ ਵਿੱਚ ਪੈਸਾ ਆਉਂਦਾ ਰਿਹਾ, ਇਹ ਕਿਸੇ ਹੋਰ ਕੰਮਾਂ ਵਿੱਚ ਵਰਤਦੇ ਰਹੇ। ਅੱਜ ਤੱਕ ਇਨ੍ਹਾਂ ਨੇ ਉਹ ਪੈਸਾ ਸਿੱਖਿਆ ਦੇ ਖੇਤਰ ਨੂੰ ਨਹੀਂ ਦਿੱਤਾ ਸੀ। ਹੁਣ ਦੂਸਰੀ ਗੱਲ ਜਿਹੜੀ ਇਹ ਮਨਜ਼ੂਰੀ ਬਾਰੇ ਕਹਿ ਰਹੇ ਹਨ, ਸਪੀਕਰ ਸਾਹਿਬ, ਕੇਂਦਰ ਸਰਕਾਰ ਦੇ ਵਾਤਾਵਰਣ ਵਿਭਾਗ ਨੇ ਮਨਜ਼ੂਰੀ ਦੇਣੀ ਹੈ ****

**ਮਾਨਯੋਗ ਸਪੀਕਰ** : ਇਹ ਕਹਿੰਦੇ ਹਨ ਕਿ ਤੁਸੀਂ ਹੁਣ ਲੇਟੈਸਟ ਕਦੋਂ ਅਪਰੋਚ ਕੀਤਾ ਹੈ?

**ਮੰਤਰੀ** : ਸਰ, ਮੈਂ ਉਹੀ ਦੱਸ ਰਿਹਾ ਹਾਂ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਕਹੇ ਗਏ ਲਫਜ਼ ਐਕਸਪੰਜ ਕਰਨ ਬਾਰੇ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਅਪਰੋਚ ਕਦੋਂ ਕੀਤਾ? ਸਪੈਸੀਫਿਕ ਜਵਾਬ ਦਿਓ .....(ਵਿਘਨ)..... ਸਪੈਸੀਫਿਕ ਜਵਾਬ ਦਿਓ।

**ਮੰਤਰੀ** : ਸਰ, ਸਪੈਸੀਫਿਕ ਜਵਾਬ ਦੇ ਰਿਹਾ ਹਾਂ।

**ਮਾਨਯੋਗ ਸਪੀਕਰ** : ਇਸ ਦੇ ਨਾਲ ਇਸ ਗੱਲ ਦਾ ਕੋਈ ਤਾਅਲੁੱਕ ਨਹੀਂ ਹੈ ...(ਵਿਘਨ).... ਇਸ ਗੱਲ ਨਾਲ ਕੋਈ ਤਾਅਲੁੱਕ ਨਹੀਂ ਹੈ, ਚੰਨੀ ਜੀ .....(ਵਿਘਨ)....

**ਮੰਤਰੀ** : ਸਪੈਸੀਫਿਕ ਜਵਾਬ ਇਹ ਹੈ ਕਿ ਅਸੀਂ .....(ਵਿਘਨ).....

---

**** Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇਹ ਐਕਸਪੰਜ ਕਰਵਾ ਦਿਓ। ਇਹ ਬਿਲਕੁਲ ਝੂਠੀਆਂ ਗੱਲਾਂ ਕਰ ਰਹੇ ਹਨ .....(ਵਿਘਨ....ਸ਼ੋਰ)....

**ਮੰਤਰੀ** : ਝੂਠੀਆਂ ਗੱਲਾਂ ਨਹੀਂ ਜੀ, ਇਹ ਅਸਲੀਅਤ ਹੈ....(ਵਿਘਨ).....

**ਮਾਨਯੋਗ ਸਪੀਕਰ** : ਤੁਸੀਂ ਬੈਠੋ। .....(ਵਿਘਨ)....ਬੈਠੋ ਇੱਕ ਮਿੰਟ, ਪਲੀਜ਼ ਬੈਠੋ ....(ਵਿਘਨ).... ਪਲੀਜ਼ ਬੈਠੋ ਤਾਂ ਸਹੀ ....(ਵਿਘਨ).... ਤੁਸੀਂ ਬੈਠੋ ...

**ਮੰਤਰੀ** : ** **

**ਮਾਨਯੋਗ ਸਪੀਕਰ** : ਤੁਸੀਂ ਬੈਠੋਗੇ ਤਾਂ ਹੀ ਮੈਂ ਕਰਾਂਗਾ, ਤੁਸੀਂ ਬੈਠੋ ਜੀ .....(ਵਿਘਨ).... ਪਲੀਜ਼ ਬੈਠੋ। ** ** ਮੁਤੱਲਕ ਜਿਹੜਾ ਕਿਹਾ ਗਿਆ ਹੈ, ਇਸ ਨੂੰ ਐਕਸਪੰਜ ਕੀਤਾ ਜਾਵੇ ਕਿਉਂਕਿ ਉਹ ਹਾਊਸ ਵਿੱਚ ਮੌਜੂਦ ਨਹੀਂ ਹਨ।

**ਮੰਤਰੀ** : ਤੁਸੀਂ ਮਾਲਕ ਹੋ, ਤੁਸੀਂ ਕੁਝ ਵੀ ਐਕਸਪੰਜ ਕਰ ਸਕਦੇ ਹੋ ਜੀ।

**ਮਾਨਯੋਗ ਸਪੀਕਰ** : ਨਹੀਂ।

**ਮੰਤਰੀ** : ਲੇਕਿਨ ਮੈਂ ਅੱਗੇ ਬੇਨਤੀ ਇਹ ਕਰਨਾ ਚਾਹੁੰਦਾ ਹਾਂ ਕਿ ਜਦੋਂ ਦੀ ਸਾਡੀ ਸਰਕਾਰ ਆਈ ਹੈ, ਅਸੀਂ ਸੱਤ ਚਿੱਠੀਆਂ ਲਿਖ ਚੁੱਕੇ ਹਾਂ। ਉਨ੍ਹਾਂ ਦੀ ਕਾਪੀ ਮੇਰੇ ਕੋਲ ਹੈ, ਮੈਂ ਟੇਬਲ ਤੇ ਰੱਖ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ** : ਦਿਨੇਸ਼ ਜੀ, ਮੰਤਰੀ ਜੀ ਕਹਿੰਦੇ ਹਨ ਕਿ ਸੱਤ ਚਿੱਠੀਆਂ ਲਿਖ ਚੁੱਕੇ ਹਾਂ।

**ਮੰਤਰੀ** : ਮੈਂ ਅਗਲੀ ਗੱਲ ਇਹ ਕਰਦਾ ਹਾਂ ਜੀ ਕਿ ਦਿਨੇਸ਼ ਜੀ, ਸੁਖਬੀਰ ਜੀ ਨਾਲ ਉਥੇ ਕਿਉਂ ਨਹੀਂ ਜਾਂਦੇ ਜੀ? ਜਦੋਂ ਮਨਿਸਟਰੀਆਂ ਲੈਣੀਆਂ ਹੁੰਦੀਆਂ ਹਨ ਤਾਂ ਦੋ ਦੋ ਹਫਤੇ ਉਥੇ ਬੈਠੇ ਰਹਿੰਦੇ ਹਨ .....(ਵਿਘਨ)....

**ਮਾਨਯੋਗ ਸਪੀਕਰ** : ਸਪੈਸੀਫਿਕ ਜਵਾਬ ਦਿਓ .....(ਵਿਘਨ).....

**ਮੰਤਰੀ** : ਮੈਂ ਨਾਲ ਜਾਣ ਨੂੰ ਤਿਆਰ ਹਾਂ ਜੀ, ਸੂਬੇ ਦਾ ਕੰਮ ਕਰਾਉਣ ਵਿੱਚ ਮੈਨੂੰ ਕੋਈ ਹਰਜ਼ ਨਹੀਂ ਹੈ।

**ਮਾਨਯੋਗ ਸਪੀਕਰ** : ਚਲੋ ਬੈਠੋ, ਕੋਈ ਨਹੀਂ,ਤੁਸੀਂ ਬੈਠੋ। ...(ਵਿਘਨ).....

**ਮੰਤਰੀ** : ਪੰਜਾਬ ਦੇ ਹਿੱਤ ਵਾਸਤੇ ਅਸੀਂ ਉਥੇ ਜਾ ਕੇ ਬੈਠਣ ਨੂੰ ਤਿਆਰ ਹਾਂ। ....(ਵਿਘਨ).....

---

** ** Expunged as ordered by the Chair.

**ਮਾਨਯੋਗ ਸਪੀਕਰ** : ਬੈਠੋ.... ਬੈਠੋ.... ਬੈਠੋ..... ਬੈਠੋ .....(ਵਿਘਨ)......

**ਮੰਤਰੀ** : **** (ਵਿਘਨ).....

**ਮਾਨਯੋਗ ਸਪੀਕਰ** : ਸਰਦਾਰ ਚਰਨਜੀਤ ਸਿੰਘ ਜੀ, ਬੈਠੋ ਹੁਣ। ਬੈਠੋ।

**ਸ਼੍ਰੀ ਦਿਨੇਸ਼ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਗੌਰਮਿੰਟ ਨੇ ਤਾਂ ਪੈਸੇ ਭੇਜ ਦਿੱਤੇ ਹਨ। ਅਕਾਲੀ-ਬੀ.ਜੇ.ਪੀ. ਦੀ ਸਰਕਾਰ ਦੌਰਾਨ ਪੰਜਾਬ ਨੇ ਵੀ ਜਿਹੜਾ ਆਪਣਾ ਹਿੱਸਾ ਪਾਉਣਾ ਸੀ, ਉਹ ਵੀ ਪਾ ਦਿੱਤਾ ਹੈ। ਟੈਂਡਰ ਵੀ ਲੱਗ ਗਏ ਸਨ। ਹੁਣ ਆਪਾਂ ਨੂੰ ਕਿੰਨਾ ਸਮਾਂ ਹੋਰ ਲੱਗਣਾ ਹੈ?

**ਮਾਨਯੋਗ ਸਪੀਕਰ** : ਦਿਨੇਸ਼ ਜੀ, ਕੀ ਹੁਣ ਕੋਈ ਸਵਾਲ ਬਾਕੀ ਰਹਿ ਗਿਆ ਹੈ? ਤੁਸੀਂ ਪੁੱਛਿਆ ਸੀ ਕਿ ਗੌਰਮਿੰਟ ਆਫ ਇੰਡੀਆ ਨੇ ....

**ਸ਼੍ਰੀ ਦਿਨੇਸ਼ ਸਿੰਘ** : ਗੌਰਮਿੰਟ ਆਫ ਇੰਡੀਆ ਨੇ ਪੈਸੇ ਭੇਜ ਦਿੱਤੇ ਹਨ।

**ਮਾਨਯੋਗ ਸਪੀਕਰ** : ਨਹੀਂ, ਨਹੀਂ। ਤੁਸੀਂ ਸਵਾਲ ਇਹ ਪੁੱਛਿਆ ਸੀ ਕਿ ਜਿਹੜੀ ਉਨ੍ਹਾਂ ਤੋਂ ਮਨਜ਼ੂਰੀ ਲੈਣੀ ਹੈ, ਉਸ ਵਾਸਤੇ ਆਖ਼ਰੀ ਖ਼ਤੋ-ਕਿਤਾਬਤ ਤੁਸੀਂ ਕਦੋਂ ਕੀਤਾ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਸੱਤ ਚਿੱਠੀਆਂ ਗੌਰਮਿੰਟ ਆਫ ਇੰਡੀਆ ਨੂੰ ਉਨ੍ਹਾਂ ਦੀ ਮਨਜ਼ੂਰੀ ਵਾਸਤੇ ਲਿਖ ਚੁੱਕੇ ਹਾਂ। ਮੇਰਾ ਖਿਆਲ ਨਹੀਂ ਕਿ ਕਲੈਰੀਫਿਕੇਸ਼ਨ ਲਈ ਹੁਣ ਕੋਈ ਗੱਲ ਬਾਕੀ ਰਹਿ ਗਈ ਹੈ।

**ਸ਼੍ਰੀ ਦਿਨੇਸ਼ ਸਿੰਘ** : ਮੈਨੂੰ ਇਹ ਦੱਸ ਦੇਣ ਜਿਹੜੀਆਂ ਸੱਤ ਚਿੱਠੀਆਂ ਪਾਈਆਂ ਹਨ, ਮੈਂ ਵੀ ਤੁਹਾਡੇ ਨਾਲ ਦਿੱਲੀ ਚੱਲ ਪੈਂਦਾ ਹਾਂ।

**ਮਾਨਯੋਗ ਸਪੀਕਰ** : ਚਲੋ, ਇਕੱਠੇ ਚਲੇ ਜਾਓ।

**ਮੰਤਰੀ** : ਜਦੋਂ ਤੱਕ ਇਨਵਾਇਰਨਮੈਂਟ ਵਿਭਾਗ ਕੋਲੋਂ ਮਨਜ਼ੂਰੀ ਨਹੀਂ ਆਉਂਦੀ, ਇਹ ਕੰਮ ਸ਼ੁਰੂ ਨਹੀਂ ਹੋ ਸਕਦਾ। ਇਨ੍ਹਾਂ ਨੇ ਪਹਾੜਾਂ ਵਾਲੀ ਜਗ੍ਹਾ ਦਿੱਤੀ ਹੋਈ ਹੈ। ਉਹ ਜਗ੍ਹਾ ਪਹਾੜ ਵਿੱਚ ਹੈ। ਜਦੋਂ ਤੱਕ ਇਨਵਾਇਰਨਮੈਂਟ ਵਿਭਾਗ ਦੀ ਮਨਜ਼ੂਰੀ ਨਹੀਂ ਆਉਂਦੀ, ਅਸੀਂ ਉਹ ਕੰਮ ਸ਼ੁਰੂ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ** : ਬੈਠੋ, ਬੈਠੋ। ਅਰੁਣ ਨਾਰੰਗ ਜੀ। ...(ਵਿਘਨ).... ਬੱਬੂ ਜੀ, ਪਲੀਜ਼ ਬੈਠੋ ਹੁਣ। ਦਿਨੇਸ਼ ਜੀ, ਬੈਠੋ।

---

**** Expunged as ordered by the Chair.

## ਹਲਕਾ ਅਬੋਹਰ ਦੇ ਸੀਨੀਅਰ ਸੈਕੰਡਰੀ ਸਕੂਲ ਵਿੱਚ ਅਧਿਆਪਕਾਂ ਦੀ ਨਿਯੁਕਤੀ

*581. **ਸ਼੍ਰੀ ਅਰੁਣ ਨਾਰੰਗ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਅਬੋਹਰ ਵਿੱਚ ਪੈਂਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਦੀਵਾਨ ਖੇੜਾ ਵਿੱਚ 11ਵੀਂ ਅਤੇ 12ਵੀਂ ਜਮਾਤ ਦੇ ਬੱਚਿਆਂ ਨੂੰ ਪੜ੍ਹਾਉਣ ਲਈ ਸਬੰਧਿਤ ਵਿਭਾਗ ਵੱਲੋਂ ਕੋਈ ਵੀ ਸਰਕਾਰੀ ਟੀਚਰ ਮੁਹੱਈਆ ਨਾ ਕਰਵਾਉਣ ਕਾਰਨ ਪਿੰਡ ਦੇ ਲੋਕਾਂ ਨੇ ਆਪਣੇ ਪੱਧਰ ਤੇ ਪੈਸੇ ਇੱਕਠੇ ਕਰਕੇ ਬੱਚਿਆਂ ਨੂੰ ਪੜ੍ਹਾਉਣ ਲਈ ਪ੍ਰਾਈਵੇਟ ਅਧਿਆਪਕ ਰੱਖੇ ਹੋਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇੱਥੇ ਸਰਕਾਰ ਵਲੋਂ ਰੈਗੂਲਰ ਤੌਰ ਤੇ ਟੀਚਰ ਕਦੋਂ ਤੱਕ ਭੇਜ ਦਿੱਤੇ ਜਾਣਗੇ?

**ਸ਼੍ਰੀਮਤੀ ਅਰੁਨਾ ਚੌਧਰੀ :** ਜੀ ਹਾਂ। ਹਲਕਾ ਅਬੋਹਰ ਦੇ ਪਿੰਡ ਦੀਵਾਨ ਖੇੜਾ ਵਿੱਚ ਸਰਕਾਰੀ ਹਾਈ ਸਕੂਲ ਹੈ ਜੋ ਕਿ 10ਵੀਂ ਜਮਾਤ ਦੇ ਪੱਧਰ ਤੱਕ ਚੱਲ ਰਿਹਾ ਹੈ। ਇਸ ਸਕੂਲ ਵਿੱਚ 11ਵੀਂ ਅਤੇ 12ਵੀਂ ਜਮਾਤ ਚਲਾਉਣ ਦਾ ਪ੍ਰਬੰਧ ਪਿੰਡ ਦੀ ਪੰਚਾਇਤ ਵਲੋਂ ਕੀਤਾ ਗਿਆ ਹੈ। ਜਦੋਂ ਸਕੂਲ ਸੀਨੀਅਰ ਸੈਕੰਡਰੀ ਪੱਧਰ ਤੱਕ ਸਿੱਖਿਆ ਵਿਭਾਗ ਵਲੋਂ ਅਪਗ੍ਰੇਡ ਕੀਤਾ ਜਾਵੇਗਾ ਤਾਂ 11ਵੀਂ ਅਤੇ 12ਵੀਂ ਜਮਾਤ ਲਈ ਰੈਗੂਲਰ ਤੌਰ ਤੇ ਟੀਚਰ ਭੇਜ ਦਿੱਤੇ ਜਾਣਗੇ।

**ਸ਼੍ਰੀ ਅਰੁਣ ਨਾਰੰਗ:** ਮਾਨਯੋਗ ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਸਕੂਲ ਕਦੋਂ ਤੱਕ ਅਪਗ੍ਰੇਡ ਕਰ ਦਿੱਤਾ ਜਾਵੇਗਾ? ਸਪੀਕਰ ਸਾਹਿਬ, ਇਹ ਬੜਾ ਪੁਰਾਣਾ ਸਕੂਲ ਚੱਲ ਰਿਹਾ ਹੈ ਅਤੇ ਉਥੇ ਲੜਕੀਆਂ ਵੀ ਪੜ੍ਹਦੀਆਂ ਹਨ, ਬੱਚੇ ਵੀ ਪੜ੍ਹਦੇ ਹਨ। ਇਸ ਨੂੰ ਪੰਚਾਇਤ ਆਪ ਹੀ ਚਲਾ ਰਹੀ ਹੈ।

**ਮਾਨਯੋਗ ਸਪੀਕਰ:** ਪਲੀਜ਼, ਤੁਸੀਂ ਬੈਠੋ। ਅਰੁਨਾ ਜੀ, ਸਕੂਲ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਪਾਲਿਸੀ ਸਾਲ 2004 ਵਿਚ ਬਣੀ ਸੀ, ਜਦੋਂ ਇਨ੍ਹਾਂ ਪੰਚਾਇਤ ਵਾਲਿਆਂ ਨੂੰ ਅਲਾਓ ਕਰ ਦਿੱਤਾ ਗਿਆ ਸੀ। ਇਨ੍ਹਾਂ ਨੇ ਇੰਗਲਿਸ਼, ਹਿੰਦੀ ਤੇ ਹਿਸਟਰੀ ਦੇ ਟੀਚਰ ਰੱਖੇ ਸਨ ਲੇਕਿਨ ਇਹ ਪਾਲਿਸੀ ਮਿਤੀ 9.8.2010 ਵਿੱਚ ਵਾਪਸ ਲੈ ਲਈ ਗਈ ਸੀ। ਸੋ, ਇਸ ਕਰਕੇ ਹੁਣ ਮੈਨੂੰ ਇਸ ਗੱਲ ਦੀ ਬੜੀ ਹੈਰਾਨਗੀ ਹੈ ਕਿ ਪਿਛਲੀ ਸਰਕਾਰ ਦੇ ਵਿਚ 535 ਸਕੂਲ ਅਪਗ੍ਰੇਡ ਹੋਏ ਸੀ।ਇਨ੍ਹਾਂ ਵਿਚੋਂ ਜਾਂਦੇ ਜਾਂਦੇ 162 ਸਕੂਲ ਅਪਗ੍ਰੇਡ ਕੀਤੇ ਗਏ ਸੀ ਪਰ ਇਹ ਸਕੂਲ ਕਿਉਂ ਰਹਿ ਗਿਆ? ਹੁਣ ਅਸੀਂ ਪਾਲਿਸੀ ਐਗਜ਼ਾਮਿਨ ਕਰ ਰਹੇ ਹਾਂ, ਵਿਚਾਰ ਕਰ ਰਹੇ ਹਾਂ ਅਤੇ ਅਗਲੇ ਅਕੈਡਮਿਕ ਸੈਸ਼ਨ ਤੋਂ ਪਹਿਲਾਂ ਇਸ ਤੇ ਵਿਚਾਰ ਕਰਾਂਗੇ।

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਸਪਲੀਮੈਂਟਰੀ ...

**ਮਾਨਯੋਗ ਸਪੀਕਰ:** ਤੁਹਾਡਾ ਜਵਾਬ ਆ ਗਿਆ ਹੈ। ਜਵਾਬ ਸਪੈਸੇਫਿਕ ਸੀ, ਆ ਗਿਆ ਹੈ।

**ਸ਼੍ਰੀ ਅਰੁਣ ਨਾਰੰਗ:** ਹਾਲੇ ਨਹੀਂ ਆਇਆ ਜੀ।

**ਮਾਨਯੋਗ ਸਪੀਕਰ:** ਦੱਸੋ ਜੀ।

**ਸ਼੍ਰੀ ਅਰੁਣ ਨਾਰੰਗ:** ਇਸ ਸਕੂਲ ਦੇ ਵਿਚ ਕਾਫੀ ਦੇਰ ਤੋਂ ਸਾਇੰਸ ਕਲਾਸਿਜ਼ ਵੀ ਲਗਦੀਆਂ ਹਨ, ਸਾਰੇ ਬੱਚੇ ਪੜ੍ਹਦੇ ਹਨ । ਪਿਛੇ ਮੇਰੇ ਤੋਂ ਪਹਿਲਾਂ ਤੁਹਾਡੇ ਪੀ.ਪੀ.ਸੀ.ਸੀ. ਦੇ ਪ੍ਰਧਾਨ ਉਥੋਂ ਦੇ ਐਮ.ਐਲ.ਏ. ਸੀ। ਮੈਨੂੰ ਲਗਦਾ ਹੈ ਕਿ ਉਨ੍ਹਾਂ ਦੇ ਕਦੇ ਇਹੋ ਜਿਹਾ ਸਵਾਲ ਨਹੀਂ ਰੱਖਿਆ ਤਾਂ ਹੀ ਇਹ ਸਕੂਲ ਅਪਗ੍ਰੇਡ ਨਹੀਂ ਹੋਇਆ। ਮੇਰੀ ਬੇਨਤੀ ਹੈ ਕਿ ਉਨ੍ਹਾਂ ਕਰਕੇ ਹੀ ਇਹ ਸਕੂਲ ਅਪਗ੍ਰੇਡ ਕਰ ਦਿਉ।

**ਮਾਨਯੋਗ ਸਪੀਕਰ:** ਨਹੀਂ, ਨਹੀਂ। ਜਿਹੜੀਆਂ ਸਤਿਕਾਰਯੋਗ ਸ਼ਖਸੀਅਤਾਂ ਹਾਊਸ ਵਿਚ ਹਾਜ਼ਰ ਨਹੀਂ ਹਨ, ਉਨ੍ਹਾਂ ਨੂੰ ਰੈਫਰ ਨਾ ਕਰਿਆ ਕਰੋ। (ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਪ੍ਰਧਾਨ ਸਾਹਿਬ ਦੀ ਖੁਸ਼ੀ ਵਿੱਚ ਹੀ ਅਪਗਰੇਡ ਕਰ ਦਿਉ। ਉਨ੍ਹਾਂ ਨੇ ਇੰਨੀ ਕੁ ਬੇਨਤੀ ਕੀਤੀ ਹੈ ਤੇ ਪਾਜ਼ੇਟਿਵ ਗੱਲ ਹੀ ਕੀਤੀ ਹੈ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਆਪੇ ਬੇਨਤੀ ਕਰ ਲੈਣੀ ਹੈ। ਪਲੀਜ਼, ਮਜੀਠੀਆ ਜੀ, ਤੁਸੀਂ ਬੈਠੋ। ਬੇਨਤੀ ਤੁਹਾਡੀ ਆ ਗਈ ਹੈ, ਸਵਾਲ ਤਾਂ ਪੁੱਛਿਆ ਨਹੀਂ। ਬੇਨਤੀ ਤੇ ਵਿਚਾਰ ਕਰ ਲਵੋ ਜੀ।

**ਰਾਜ ਮੰਤਰੀ:** ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲਿਆ ਜਾਵੇਗਾ, ਜਦੋਂ ਪਾਲਿਸੀ ਬਣ ਜਾਵੇਗੀ ਤਾਂ ਇਸ ਨੂੰ ਵਿਚਾਰ ਲਿਆ ਜਾਵੇਗਾ।

**ਸ਼੍ਰੀ ਬੁੱਧ ਰਾਮ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮਾਨਯੋਗ ਸਿੱਖਿਆ ਮੰਤਰੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਾਫੀ ਵੱਡੀ ਪੱਧਰ ਤੇ ਪੋਸਟਾਂ ਖਾਲੀ ਹਨ ਅਤੇ ਖਾਸ ਤੌਰ ਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਖਾਲੀ ਪਈਆਂ ਹਨ। ਪਿਛੇ ਵੀ ਜ਼ਿਲ੍ਹਾ ਮਾਨਸਾ ਵਿਚ ਇਕ ਡੀ.ਓ. ਲੈਟਰ ਕੱਢਿਆ...

**ਮਾਨਯੋਗ ਸਪੀਕਰ:** ਇਹ ਰੈਲੇਵੈਂਟ ਨਹੀਂ, ਇਹ ਤੁਸੀਂ ਵੱਖਰਾ ਸਵਾਲ ਦੇ ਸਕਦੇ ਹੋ, ਇਸ ਦੇ ਨਾਲ ਸਬੰਧਤ ਨਹੀਂ ਹੈ।

**ਸ਼੍ਰੀ ਬੁੱਧ ਰਾਮ:** ਸਰ, ਇਸ ਦੇ ਨਾਲ ਸਬੰਧਿਤ ਹੈ। ਸਪੀਕਰ ਸਾਹਿਬ, ਜਿਹੜੇ ਬੱਚੇ ਆਪ ਪੈਸੇ ਇਕੱਠੇ ਕਰਕੇ ਟੀਚਰ ਰੱਖਦੇ ਹਨ, ਇਹ ਕਹਿੰਦੇ ਹਨ ਕਿ ਤੁਸੀਂ ਉਹ ਨਾ ਰੱਖੋ। ਪੋਸਟਾਂ ਵੀ ਭਰੀਆਂ ਹੋਈਆਂ ਹਨ...

**ਮਾਨਯੋਗ ਸਪੀਕਰ:** ਸ਼੍ਰੀ ਬੁੱਧ ਰਾਮ ਜੀ, ਇਹ ਸਵਾਲ ਪਰਟੀਕੁਲਰ ਸਕੂਲ ਬਾਰੇ ਹੈ। ਤੁਸੀਂ ਕੋਈ ਗੱਲ ਕਰਨੀ ਹੈ ਤਾਂ ਵੱਖਰਾ ਸਵਾਲ ਦੇ ਸਕਦੇ ਹੋ। ਹਾਂ ਜੀ,ਅਗਲਾ ਸਵਾਲ ਸ਼੍ਰੀ ਕੰਵਰ ਸੰਧੂ ਜੀ।

---

## ਟੋਲ ਪਲਾਜ਼ਾ ਦੇ ਲਾਗਲੇ ਪਿੰਡਾਂ ਨੂੰ ਟੋਲ ਤੋਂ ਛੋਟ ਦੇਣਾ

*555. **ਸ਼੍ਰੀ ਕੰਵਰ ਸੰਧੂ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਚੰਡੀਗੜ੍ਹ–ਸਿਸਵਾਂ–ਕੁਰਾਲੀ ਰੋਡ ਜਿਹੜਾ ਕਿ ਨਾ ਤਾਂ ਰਾਜ ਮਾਰਗ ਅਤੇ ਨਾ ਹੀ ਰਾਸ਼ਟਰੀ ਮਾਰਗ ਹੈ, ਉੱਤੇ ਬੜੌਦੀ ਵਿਖੇ ਟੋਲ ਪਲਾਜ਼ਾ ਲਗਾਉਣਾ ਕਾਨੂੰਨੀ ਤੌਰ ਤੇ ਜਾਇਜ਼ ਹੈ, ਜਿਥੇ ਖੇਤਰ ਦੇ ਲੋਕਾਂ ਨੂੰ ਬਿਨਾਂ ਟੋਲ ਟੈਕਸ ਅਦਾ ਕੀਤਿਆਂ ਬਦਲਵੀਂ ਸੜਕ ਦੀ ਸਹੂਲਤ ਨਾ ਹੋਵੇ;

(ਅ) ਕੀ ਇਹ ਵੀ ਠੀਕ ਹੈ ਕਿ ਚੰਡੀਗੜ੍ਹ–ਸਿਸਵਾਂ–ਕੁਰਾਲੀ ਰੋਡ ਮੁੱਖ ਤੌਰ ਤੇ ਚੰਡੀਗੜ੍ਹ, ਮੁੱਲਾਂਪੁਰ ਦੇ ਲੋਕਾਂ ਨੂੰ ਕੁਰਾਲੀ–ਰੋਪੜ–ਜਲੰਧਰ ਆਦਿ ਲਈ ਜਲਦੀ ਸਫ਼ਰ ਤੈਅ ਕਰਨ ਦੀ ਸਹੂਲਤ ਲਈ ਬਣਾਇਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਮਾਜਰੀ ਬਲਾਕ ਦੇ ਸਾਰੇ ਪਿੰਡਾਂ ਨੂੰ ਟੋਲ ਟੈਕਸ ਤੋਂ ਛੋਟ ਦੇਣ ਲਈ ਵਿਚਾਰ ਕਰੇਗੀ ਜੋ ਆਪਣੇ ਵਾਹਨਾਂ ਰਾਹੀਂ ਬੜੌਦੀ ਟੋਲ ਬੈਰੀਅਰ ਤੋਂ ਲੰਘਦੇ ਹਨ?

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, (ੳ) ਹਾਂ ਜੀ, ਸਿਸਵਾਂ–ਕੁਰਾਲੀ ਰੋਡ ਤੇ ਬੜੌਦੀ ਵਿਖੇ ਟੋਲ ਪਲਾਜ਼ਾ ਲਗਾਉਣਾ ਕਾਨੂੰਨੀ ਤੌਰ ਤੇ ਜਾਇਜ਼ ਹੈ।

(ਅ) ਹਾਂ ਜੀ। ਟੋਲ ਪਾਲਿਸੀ ਮੁਤਾਬਿਕ ਟੋਲ ਪਲਾਜ਼ੇ ਦੇ 5 ਕਿ.ਮੀ. ਦੇ ਘੇਰੇ ਅੰਦਰ ਰਹਿਣ ਵਾਲੇ ਸਥਾਨਕ ਵਸਨੀਕਾਂ ਲਈ ਆਪਣੇ ਨਿੱਜੀ ਵਾਹਨ ਲਈ ਰਿਹਾਇਸ਼ ਸਬੰਧੀ ਸਬੂਤ ਪੇਸ਼ ਕਰਨ ਤੇ ਮਹੀਨਾਵਾਰ ਪਾਸ ਜਾਰੀ ਕਰਨ ਦਾ ਉਪਬੰਧ ਹੈ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਜੋ ਆਮ ਜਾਣਕਾਰੀ ਹੈ ਉਸ ਮੁਤਾਬਿਕ ਟੋਲ ਪਲਾਜ਼ੇ ਨੈਸ਼ਨਲ ਹਾਈਵੇ ਅਤੇ ਸਟੇਟ ਹਾਈਵੇਅ ਤੇ ਲੱਗ ਸਕਦੇ ਹਨ। ਸਾਡੀ ਜਾਣਕਾਰੀ ਮੁਤਾਬਿਕ ਇਹ ਸੜਕ ਸ਼ਡਿਊਲਡ ਰੋਡ ਹੈ। ਸੋ, ਕੀ ਹੁਣ ਟੋਲ ਪਲਾਜ਼ੇ ਸ਼ਡਿਊਲਡ ਰੋਡਜ਼ ਤੇ ਲਿੰਕ ਰੋਡਜ਼ ਦੇ ਉਤੇ ਵੀ ਲੱਗਣੇ ਹਨ? ਦੂਸਰਾ, ਇਸ ਨਾਲ ਉਥੋਂ ਦੇ 45–50 ਪਿੰਡ ਇਫੈਕਟਿਡ ਹਨ, ਕੀ ਆਪਾਂ ਇਸ ਦਾ ਪੰਜ ਕਿਲੋਮੀਟਰ ਦੀ ਬਜਾਏ ਪੰਦਰਾਂ ਕਿਲੋਮੀਟਰ ਦਾ ਦਾਇਰਾ ਕਰ ਸਕਦੇ ਹਾਂ?

**ਮੰਤਰੀ :** ਸਰ, ਜਿਹੜਾ ਟੋਲ ਪਲਾਜ਼ਾ ਹੈ, ਇਹ ਪਾਲਿਸੀ ਦੇ ਮੁਤਾਬਿਕ ਹੈ। ਉਸ ਦਾ ਜਿਹੜਾ ਕਨਸੈਸ਼ਨੇਅਰ ਹੈ, ਇਸ ਸੜਕ ਦਾ ਸਾਰਾ ਪੈਸਾ ਉਸ ਨੇ ਇਨਵੈਸਟ ਕੀਤਾ ਹੈ, ਜੋ ਕਿ 71 ਕਰੋੜ ਰੁਪਏ ਦੇ ਕਰੀਬ ਹੈ। ਉਸ ਦੇ ਨਾਲ ਜਿਹੜਾ ਐਗਰੀਮੈਂਟ ਹੋਇਆ ਸੀ, ਉਸ ਅਨੁਸਾਰ ਇਸ ਸੜਕ ਤੇ ਟੋਲ ਲੱਗਣਾ ਹੈ ਕਿਉਂਕਿ ਸਰਕਾਰ ਨੇ ਇਸ ਵਾਸਤੇ ਕੋਈ ਪੈਸਾ ਨਹੀਂ ਦਿੱਤਾ। ਟੋਲ ਪਲਾਜ਼ਾ ਜਾਇਜ਼ ਹੈ, ਲੀਗਲ ਹੈ। ਜਿਹੜੀ ਇਹ ਦਾਇਰਾ ਵਧਾ ਕੇ 15 ਕਿਲੋਮੀਟਰ ਵਾਲੀ ਗੱਲ ਕਹਿ ਰਹੇ ਹਨ, ਉਸ ਨੂੰ ਮੈਂ ਐਗਜ਼ਾਮਿਨ ਕਰਵਾ ਲੈਂਦਾ ਹੈ ਕਿ ਐਗਰੀਮੈਂਟ ਵਿੱਚ ਕੀ ਕਲਾਜ਼ਿਜ਼ ਹਨ। ਉਸ ਨੂੰ ਦੇਖ ਲੈਂਦੇ ਹਾਂ, ਸਟੱਡੀ ਕਰਵਾ ਲੈਂਦੇ ਹਾਂ।

**Mr. Speaker :** Thank you…thank you.

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਜਿਸ ਸੜਕ ਤੇ ਇਹ ਟੋਲ ਪਲਾਜ਼ਾ ਲੱਗਿਆ ਹੋਇਆ ਹੈ, ਉਥੇ ਇਕ ਨਵਾਂ ਹੋਟਲ ਬਣਿਆ ਹੈ ਸੁੱਖ ਵਿਲਾਸ, ਜੋ ਕਿ ਪੁਰਾਣੀ ਸਰਕਾਰ ਦੇ ਬਾਦਲ ਪਰਿਵਾਰ ਦਾ ਹੋਟਲ ਹੈ। ਉਥੇ ਕਮਰਾ ਇਕ ਲੱਖ ਰੁਪਏ ਦਾ ਹੈ ਅਤੇ 1000/- ਰੁਪਏ ਦਾ ਚਾਹ ਦਾ ਕੱਪ ਹੈ।

**ਮਾਨਯੋਗ ਸਪੀਕਰ** : ਟੋਲ ਪਲਾਜ਼ਾ ਤੇ ਗੱਲ ਲਿਆਓ।

**ਸ਼੍ਰੀ ਕੰਵਰ ਸੰਧੂ :** ਹਾਂ ਜੀ, ਟੋਲ ਪਲਾਜ਼ਾ ਤੇ ਆ ਰਿਹਾ ਹਾਂ। ਲੋਕਾਂ ਤੋਂ ਆਪਾਂ ਟੋਲ ਲੈ ਰਹੇ ਹਾਂ। ਕੀ ਸਰਕਾਰ ਇਸ ਹੋਟਲ ਤੋਂ ਕੋਈ ਸਾਲਾਨਾ ਟੈਕਸ ਨਹੀਂ ਲੈ ਸਕਦੀ ਤਾਂ ਕਿ ਲੋਕਾਂ ਤੇ ਘੱਟ ਬੋਝ ਪਵੇ? ਇਸ ਸੜਕ ਵਰਗੀ ਸੜਕ ਪੰਜਾਬ ਵਿੱਚ ਬਹੁਤ ਘੱਟ ਥਾਵਾਂ ਤੇ ਹੈ। ਇਸ ਲਈ ਉਸ ਹੋਟਲ ਤੋਂ ਕੋਈ ਅਜਿਹਾ ਟੈਕਸ ਉਗਰਾਹਿਆ ਜਾਵੇ, ਲੋਕਾਂ ਤੋਂ ਨਾ ਉਗਰਾਹਿਆ ਜਾਵੇ। ਮੈਂ ਫੇਰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨੈਸ਼ਨਲ ਹਾਈਵੇਅ ਅਤੇ ਸਟੇਟ ਹਾਈਵੇਅ ਤੇ ਟੋਲ ਲਗਦੇ ਹਨ, ਸ਼ਡਿਊਲਡ ਰੋਡਜ਼ ਅਤੇ ਲਿੰਕ ਰੋਡਜ਼ ਤੇ ਟੋਲ ਨਹੀਂ ਲਗਦਾ।

**ਮਾਨਯੋਗ ਸਪੀਕਰ** : ਇਹ ਤੁਹਾਡੀ ਸੁਜੈਸ਼ਨ ਹੈ, ਸਵਾਲ ਨਹੀਂ ਹੈ। ਤੁਹਾਡਾ ਸਵਾਲ ਨਹੀਂ ਆਇਆ।

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਇਹ ਦੱਸਣ, ਕਿਹੜੇ ਰੂਲ ਮੁਤਾਬਿਕ ਇਹ ਟੋਲ ਲਗਾਇਆ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸੰਧੂ ਸਾਹਿਬ ਦੀ ਤਜਵੀਜ਼ ਬਹੁਤ ਠੀਕ ਹੈ। ਇਹ ਸਾਨੂੰ ਪ੍ਰੋਪੋਜ਼ਲ ਭਿਜਵਾ ਦੇਣ, ਅਸੀਂ ਇਸ ਨੂੰ ਐਗਜ਼ਾਮਿਨ ਕਰਵਾ ਲਵਾਂਗੇ। ਬਾਕੀ ਟੋਲ ਪਲਾਜ਼ਾ ਰੂਲਜ਼ ਮੁਤਾਬਿਕ ਹੀ ਲੱਗਿਆ ਹੋਇਆ ਹੈ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੋਡ ਗੌਰਮਿੰਟ ਨੇ ਬਣਾਈ ਹੈ ਜਾਂ ਕਿਸੇ ਪ੍ਰਾਈਵੇਟ ਕੰਟ੍ਰੈਕਟਰ ਨੇ ਬਣਾਈ ਹੈ?

**ਮਾਨਯੋਗ ਸਪੀਕਰ** : ਉਹ ਪਹਿਲਾਂ ਕਹਿ ਚੁੱਕੇ ਹਨ ਕਿ ਇਹ ਕੰਟ੍ਰੈਕਟਰ ਨੇ ਬਣਾਈ ਹੈ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਇਹ ਸੜਕ ਕਿਥੋਂ ਤੱਕ ਬਣੀ ਹੈ? ਅੱਧੀ ਬਣੀ ਹੈ ਜਾਂ ਪੂਰੀ ਦੀ ਪੂਰੀ ਬਣੀ ਹੈ? ਕੀ ਇਹ ਉਸ ਹੋਟਲ ਤੱਕ ਹੀ ਬਣੀ ਹੈ ਜਾਂ ਉਸ ਤੋਂ ਅੱਗੇ ਵੀ ਬਣਾਈ ਗਈ ਹੈ? ਕੀ ਇਹ ਸੜਕ ਗੌਰਮਿੰਟ ਨੇ ਬਣਾਈ ਹੈ? ਜੇਕਰ ਨਹੀਂ, ਤਾਂ ਕਿਸ ਨੇ ਬਣਾਈ ਹੈ?

**ਮਾਨਯੋਗ ਸਪੀਕਰ** : ਰੰਧਾਵਾ ਸਾਹਿਬ, ਗੱਲ ਟੋਲ ਪਲਾਜ਼ਾ ਦੀ ਹੋ ਰਹੀ ਹੈ। ਤੁਸੀਂ ਇਸ ਵਾਸਤੇ ਸੈਪਰੇਟ ਸਵਾਲ ਦਿਓ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ** : ਸਪੀਕਰ ਸਾਹਿਬ, ਇਹ ਇਸ ਦੇ ਨਾਲ ਰਿਲੇਟਿਡ ਸਵਾਲ ਹੀ ਹੈ। ਅੱਧੀ ਸੜਕ ਟੋਲ ਪਲਾਜ਼ਾ ਵਿੱਚ ਹੈ ਅਤੇ ਅੱਧੀ ਗੌਰਮਿੰਟ ਦੀ ਹੈ ਪਰ ਉਸ ਪੂਰੀ ਸੜਕ ਤੇ ਲੋਕਾਂ ਨੂੰ ਟੋਲ ਲਗਾਇਆ ਜਾਂਦਾ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਇਹ ਗੱਲ ਠੀਕ ਹੈ ਕਿ ਅੱਧੀ ਸੜਕ ਗੌਰਮਿੰਟ ਨੇ ਬਣਾਈ ਹੈ ਅਤੇ ਅੱਧੀ ਕੰਟ੍ਰੈਕਟਰ ਨੇ ਬਣਾਈ ਹੈ? ਕੀ ਇਹ ਗੱਲ ਠੀਕ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹੀ ਗੱਲ ਕਹਿਣੀ ਚਾਹਾਂਗਾ ਕਿ ਇਸ ਸੜਕ ਦੀ ਕੁੱਲ ਲੰਬਾਈ 29.66 ਕਿ.ਮੀ. ਹੈ ਅਤੇ ਇਸ ਸੜਕ ਨੂੰ 10.30 ਕਿ.ਮੀ. ਦੀ ਲੰਬਾਈ ਵਿੱਚ 10 ਮੀਟਰ ਚੌੜਾ ਅਤੇ 14.54 ਕਿ.ਮੀ. ਲੰਬਾਈ ਵਿੱਚੋਂ ਚਾਰਮਾਰਗੀ ਸੜਕ ਨੂੰ 4.92 ਕਿ.ਮੀ. ਵਿੱਚ ਮਜ਼ਬੂਤ ਕੀਤਾ ਗਿਆ ਹੈ। ਮੈਨੂੰ ਨਹੀਂ ਲਗਦਾ ਕਿ ਇਹ ਗਲਤ ਲੱਗਿਆ ਹੈ। ਬਾਕੀ ਇਹ ਸਵਾਲ ਪਾ ਦੇਣ, ਇਸ ਸਾਰੀ ਗੱਲ ਨੂੰ ਐਗਜ਼ਾਮਿਨ ਕਰਵਾ ਲਵਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਉਹ ਰੋਡ ਹੈ, ਉਹ ਸਿਰਫ਼ ਹੋਟਲ ਵਾਸਤੇ ਹੈ ਜਾਂ ਲੋਕਾਂ ਦੇ ਵਰਤਣ ਵਾਸਤੇ ਵੀ ਹੈ? ਤੁਸੀਂ ਜਦੋਂ ਉਸ ਸੜਕ ਤੇ ਜਾਓਗੇ ਤਾਂ 50 ਗਜ਼ ਅੱਗੇ ਜਾ ਕੇ ਦੇਖੋਗੇ ਕਿ ਹਨੇਰਾ ਹੈ ਜਦ ਕਿ ਹੋਟਲ ਕੋਲ ਲਾਈਟਾਂ ਸਾਰੀਆਂ ਹੀ ਲੱਗੀਆਂ ਹੋਈਆਂ ਹਨ। ਸੋ, ਆਪਾਂ ਲੋਕਾਂ ਵਾਸਤੇ ਲਾਈਟਾਂ ਕਿਉਂ ਨਹੀਂ ਲਾਈਆਂ? ਜੇ ਪੈਸਾ ਸਰਕਾਰ ਦਾ ਲੱਗਿਆ ਹੈ ਤਾਂ 10 ਕਿ.ਮੀ. ਤੱਕ ਸੜਕ ਬਣਾਈ ਹੈ, ਅੱਗੇ ਸੜਕ ਕਿਉਂ ਨਹੀਂ ਬਣਾਈ ਗਈ? 4.29 ਕਿ.ਮੀ. ਵਿੱਚ ਲਾਈਟਾਂ ਲਗਾਈਆਂ ਹਨ, ਹੋਰ 4.29 ਕਿ.ਮੀ. ਵਿੱਚ ਲਗਾ ਦਿੰਦੇ ਪਰ ਉਨ੍ਹਾਂ ਲੋਕਾਂ ਵਾਸਤੇ ਇਹ ਬਹੁਤ ਵੱਡੀ ਸਜ਼ਾ ਹੈ।

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਪੁੱਛੋ?

**ਸਰਦਾਰ ਬਲਬੀਰ ਸਿੰਘ ਸਿੱਧੂ** : ਮੇਰਾ ਕੁਐਸਚਨ ਇਹ ਹੈ ਕਿ ਕੀ ਇੱਥੇ ਸਰਕਾਰ ਦਾ ਪੈਸਾ ਲੱਗਿਆ ਹੈ? ਜੇਕਰ ਹਾਂ, ਤਾਂ ਜਿਹੜੀ ਸੁਵਿਧਾ ਦਿੱਤੀ ਗਈ ਹੈ ਉਹ ਸਿਰਫ਼ ਹੋਟਲ ਤੱਕ ਕਿਉਂ ਦਿੱਤੀ ਗਈ ਹੈ?

**ਮਾਨਯੋਗ ਸਪੀਕਰ** : ਮੰਤਰੀ ਜੀ, ਜਿਹੜੀਆਂ ਲਾਈਟਾਂ ਲਗਾਈਆਂ ਗਈਆਂ ਹਨ, ਇਹ 4.29 ਕਿ.ਮੀ. ਤੱਕ ਕਿਉਂ ਹਨ, ਅੱਗੇ ਕਿਉਂ ਨਹੀਂ ਲਗਾਈਆਂ ਗਈਆਂ?

**ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਸ਼ਾਨਦਾਰ ਕੁਐਸਚਨ ਹੈ। ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਕੰਵਰ ਸੰਧੂ ਸਾਹਿਬ ਨੇ ਜਿਹੜਾ ਕੁਐਸਚਨ ਰੇਜ਼ ਕੀਤਾ ਹੈ, ਇਹ ਨਵੀਂ ਪ੍ਰੋਪੋਜ਼ਲ ਸਾਰੀ ਬਣਾ ਕੇ ਦੇ ਦੇਣ, ਜੋ ਸਿੱਧੂ ਸਾਹਿਬ ਕਹਿ ਰਹੇ ਹਨ, ਇਹ ਵੀ ਐਗਜ਼ਾਮਿਨ ਕਰਵਾ ਲਵਾਂਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਜਦੋਂ ਟੋਲ ਪਲਾਜ਼ਾ ਤੇ ਜਾਮ ਲੱਗ ਜਾਂਦਾ ਹੈ ਤਾਂ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਦਾ ਰੂਲ ਹੈ ਕਿ 3 ਮਿੰਟ ਤੋਂ ਵੱਧ ਜਾਂ 100 ਮੀਟਰ ਤੋਂ ਅੱਗੇ ਜਾਮ ਲੱਗਣ ਤੇ ਉਨ੍ਹਾਂ ਨੂੰ ਆਪਣੇ ਬੈਰੀਅਰ ਬਿਨਾਂ ਪੈਸੇ ਚਾਰਜ਼ ਕੀਤਿਆਂ ਖੋਲ੍ਹਣੇ ਪੈਂਦੇ ਹਨ ਅਤੇ ਜਾਮ ਵਾਲੇ ਟ੍ਰੈਫਿਕ ਨੂੰ ਕੱਢਣਾ ਪੈਂਦਾ ਹੈ। ਕੀ ਤੁਸੀਂ ਇਹ ਨਿਯਮ ਲਾਗੂ ਕਰਵਾਓਗੇ?

**ਮੰਤਰੀ** : ਸਪੀਕਰ ਸਾਹਿਬ, ਜੇ ਟੋਲ ਪਲਾਜ਼ਾ ਦੇ ਰੂਲ ਵਿੱਚ ਕੋਈ ਅਜਿਹੀ ਪ੍ਰੋਵੀਜ਼ਨ ਹੈ ਤਾਂ...

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਰ, ਮੇਰੇ ਕੋਲ ਹੁਣ ਵੀ ਇਹ ਕਾਪੀ ਹੈ, ਜੇ ਕਹੋਗੇ ਤਾਂ ਮੈਂ ਹੁਣ ਵੀ ਤੁਹਾਡੇ ਟੇਬਲ ਤੇ ਇਹ ਭੇਜ ਸਕਦਾ ਹਾਂ।

**ਮੰਤਰੀ** : ਇਹ ਮੈਨੂੰ ਭੇਜ ਦੇਣ।

**ਮਾਨਯੋਗ ਸਪੀਕਰ** : ਭੇਜ ਦਿਓ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਨੈਸ਼ਨਲ ਹਾਈਵੇ ਅਥਾਰਟੀ ਦੇ ਸਰਕੂਲਰ ਦੀ ਕਾਪੀ ਮੇਰੇ ਕੋਲ ਹੈ, ਮੈਂ ਤੁਹਾਨੂੰ ਹੁਣ ਵੀ ਭੇਜ ਸਕਦਾ ਹਾਂ।

**ਮਾਨਯੋਗ ਸਪੀਕਰ**: ਵਜ਼ੀਰ ਸਾਹਿਬ ਕਹਿੰਦੇ ਹਨ ਕਿ ਭੇਜ ਦਿਓ।

**ਮੰਤਰੀ** : ਸਰਕਾਰ ਕਰੇਗੀ ਪਰ ਤੁਸੀਂ ਪ੍ਰੋਪੋਜ਼ਲ ਤਾਂ ਭੇਜ ਦਿਓ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਮੈਂ ਤੁਹਾਨੂੰ ਸਰਕੂਲਰ ਦੀ ਕਾਪੀ ਭੇਜ ਦੇਵਾਂਗਾ।

**ਮੰਤਰੀ** : ਇਹ ਭੇਜ ਦੇਣ, ਅਸੀਂ ਇਸ ਨੂੰ ਐਗਜ਼ਾਮਿਨ ਕਰਵਾ ਲਵਾਂਗੇ।

**ਮਾਨਯੋਗ ਸਪੀਕਰ:** ਭੇਜ ਦਿਉ, ਬੈਂਸ ਸਾਹਿਬ। ਤੁਹਾਡੀ ਗੱਲ ਦਾ ਜਵਾਬ ਆ ਗਿਆ ਹੈ। ਅਗਲਾ ਸਵਾਲ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 641****

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਢਿੱਲਵਾਂ ਨਗਰ ਪੰਚਾਇਤ ਵਿੱਚ ਸੀਵਰੇਜ ਲਈ ਸਟੇਸ਼ਨ ਫਾਰ ਟ੍ਰੀਟਮੈਂਟ ਪਲਾਂਟ ਬਣਵਾਉਣਾ

***611. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਢਿੱਲਵਾਂ ਨਗਰ ਪੰਚਾਇਤ ਵਿੱਚ ਸੀਵਰ ਪਾਇਆ ਹੋਇਆ ਹੈ ਅਤੇ ਸੀਵਰੇਜ ਦਾ ਗੰਦਾ ਪਾਣੀ ਪਾਉਣ ਲਈ ਕੋਈ ਐਸ.ਟੀ.ਪੀ. ਨਹੀਂ ਹੈ? ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਸੀਵਰੇਜ ਲਈ ਸਟੇਸ਼ਨ ਫਾਰ ਟਰੀਟਮੈਂਟ ਪਲਾਂਟ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ਅਤੇ ਇਸ ਉੱਤੇ ਸੰਭਾਵਿਤ ਕਿੰਨਾ ਖਰਚਾ ਆਉਣ ਦਾ ਅਨੁਮਾਨ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ** : ਢਿੱਲਵਾਂ ਸ਼ਹਿਰ ਵਿੱਚ ਸੀਵਰੇਜ ਦਾ ਕੰਮ ਸਰਕਾਰ ਦੀ ਪੀ.ਆਈ.ਡੀ.ਬੀ. ਸਕੀਮ ਅਧੀਨ ਸਾਲ 2011 ਵਿੱਚ ਕੀਤਾ ਗਿਆ ਹੈ। ਇਸ ਸ਼ਹਿਰ ਨੂੰ ਤਕਰੀਬਨ 85% ਸੀਵਰ ਨਾਲ ਕਵਰ ਕੀਤਾ ਜਾ ਚੁੱਕਾ ਹੈ ਪਰੰਤੂ ਸੀਵੇਜ ਟਰੀਟਮੈਂਟ ਪਲਾਂਟ ਲਈ ਜਗ੍ਹਾ ਉਪਲਬਧ ਨਾ ਹੋਣ ਕਾਰਨ ਅਜੇ ਨਹੀਂ ਬਣਿਆ ਹੈ। ਢਿੱਲਵਾਂ ਸ਼ਹਿਰ ਵਿੱਚ ਸੀਵੇਜ ਟਰੀਟਮੈਂਟ ਪਲਾਂਟ ਲਈ ਜ਼ਮੀਨ ਐਕੁਆਇਰ ਕਰਨ ਦੀ ਪ੍ਰਕਿਰਿਆ ਇਸ ਵਿਭਾਗ ਵੱਲੋਂ ਸੰਨ 2011 ਵਿੱਚ ਸ਼ੁਰੂ ਕੀਤੀ ਗਈ ਸੀ ਪਰੰਤੂ ਇਹ ਪ੍ਰਕਿਰਿਆ ਪੂਰੀ ਨਹੀਂ ਹੋ ਸਕੀ। ਹੁਣ ਨਗਰ ਪੰਚਾਇਤ ਢਿੱਲਵਾਂ ਵੱਲੋਂ ਸੀਵੇਜ ਟਰੀਟਮੈਂਟ ਪਲਾਂਟ ਲਈ ਨਵੀਂ ਜ਼ਮੀਨ ਉਪਲਬਧ ਕਰਵਾਉਣ ਲਈ ਲੋੜੀਂਦੀ ਕਾਰਵਾਈ ਕੀਤੀ ਜਾ ਰਹੀ ਹੈ। ਸੀਵੇਜ ਟਰੀਟਮੈਂਟ ਪਲਾਂਟ ਲਈ ਜ਼ਮੀਨ ਪ੍ਰਾਪਤ ਹੋਣ ਉਪਰੰਤ ਇਸ ਦਾ ਕੰਮ 16 ਮਹੀਨਿਆਂ ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ। ਸੀਵੇਜ ਟਰੀਟਮੈਂਟ ਪਲਾਂਟ ਦੀ ਕੁੱਲ ਲਾਗਤ 3.32 ਕਰੋੜ ਰੁਪਏ ਹੈ।

---

** Reply to Starred Question No. 641 has not been recieved till 1st November,2019 i.e. the date on which this debate was sent to press for final printing

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ this is a perfect and fit case of how the Punjab Government is functioning without planning anything for future.

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਸਵਾਲ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਹੈ ਜੀ। ਢਿੱਲਵਾਂ ਦਾ ਕੰਮ ਸਾਲ 2008 ਵਿੱਚ ਸ਼ੁਰੂ ਹੋਇਆ ਸੀ ਅਤੇ 9.52 ਕਰੋੜ ਰੁਪਏ ਦੀ ਪ੍ਰੋਪੋਜ਼ਲ ਸੀ। ਇਹ ਕੰਮ ਅਜੇ ਤੱਕ ਚੱਲ ਰਿਹਾ ਹੈ, ਤੁਸੀਂ ਕਿਹਾ ਹੈ ਹੁਣ ਤੱਕ 85% ਕੰਮ ਹੋਇਆ ਹੈ। ਇਹ ਕੰਮ ਸ਼ੁਰੂ ਹੋਏ ਨੂੰ 9 ਸਾਲ ਹੋ ਗਏ ਹਨ। ਅਜੇ ਕੰਮ ਕੰਪਲੀਟ ਨਹੀਂ ਹੋਇਆ ਜਦੋਂ ਕਿ ਇਸ ਤੇ ਸਰਕਾਰ ਨੇ 10 ਕਰੋੜ ਰੁਪਿਆ ਲਗਾ ਦਿੱਤਾ ਹੈ ਅਤੇ ਉਥੇ ਸੀਵੇਜ ਪਲਾਂਟ ਲਈ ਜਗ੍ਹਾ ਹੀ ਨਹੀਂ ਹੈ। ਹੁਣ ਤੁਸੀਂ ਕਹਿ ਰਹੇ ਹੋ ਕਿ ਜਦੋਂ ਜਗ੍ਹਾ ਲੱਭੇਗੀ, ਉਦੋਂ ਹੋਵੇਗਾ, 16 ਮਹੀਨੇ ਹੋਰ ਅੱਗੇ ਲੱਗਣਗੇ। So, some responsibility has to be fixed. ਇਸ ਤਰ੍ਹਾਂ ਤਾਂ ਸਰਕਾਰ ਦਾ ਪੈਸਾ ਜਿੱਥੇ ਮਰਜ਼ੀ ਛਿੱਕੇ ਤੇ ਟੰਗ ਦਿਉ ਜੀ? ਇਕੱਲਾ ਇਹੀ ਨਹੀਂ, ਮੇਰੇ ਇਲਾਕੇ ਵਿੱਚ ਭੁਲੱਥ, ਬੇਗੋਵਾਲ ਅਤੇ ਢਿੱਲਵਾਂ, ਇਹ ਤਿੰਨ ਨਗਰ ਪੰਚਾਇਤਾਂ ਹਨ, ਤਿੰਨਾਂ ਦਾ ਹੀ ਇਹ ਹਾਲ ਹੈ ਜੀ। ਭਾਵੇਂ ਉਥੇ ਸੀਵੇਜ ਟਰੀਟਮੈਂਟ ਪਲਾਂਟ ਲੱਗ ਗਏ ਹਨ ਪ੍ਰੰਤੂ ਬਹੁਤ ਹੀ ਸਬ-ਸਟੈਂਡਰਡ ਕੰਮ ਹੋਇਆ ਹੈ, ਬਹੁਤ ਹੀ ਘਟੀਆ ਕੰਮ ਹੋਇਆ ਹੈ। ਉਥੇ ਬਹੁਤ ਹੀ ਘਟੀਆ ਪਾਈਪ ਪਾਏ ਗਏ ਹਨ। ਉਦੋਂ ਗੌਰਮਿੰਟ ਨੇ ਲਾਰਸਨ ਐਂਡ ਟੁਬਰੋ ਨੂੰ ਬਲਕ ਵਿੱਚ ਕੰਮ ਦੇ ਦਿੱਤਾ ਸੀ। ਉਨ੍ਹਾਂ ਨੇ ਅੱਗੇ ਠੇਕੇਦਾਰਾਂ ਨੂੰ ਸਬ-ਲੈੱਟ ਕਰਕੇ ਬਹੁਤ ਹੀ ਘਟੀਆ ਸਮਾਨ ਉਥੇ ਲਗਾਇਆ ਹੈ। ਮੇਰੀ ਚੀਫ ਮਨਿਸਟਰ ਸਾਹਿਬ ....

**ਮਾਨਯੋਗ ਸਪੀਕਰ :** ਪਲੀਜ਼, ਸਵਾਲ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਪਹਿਲਾਂ ਤੁਸੀਂ ਦੱਸੋ ਕਿ ਇੰਨੇ ** ** ਕਿਉਂ ਹੋ ਜਾਂਦੇ ਹੋ ਜੀ?

**ਮਾਨਯੋਗ ਸਪੀਕਰ:** ** ** ਦੀ ਗੱਲ ਨਹੀਂ ਹੈ। ਤੁਸੀਂ ਤਾਂ ਸਵਾਲ ਪੁੱਛਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਹ ਪਬਲਿਕ ਇੰਟਰਸਟ ਦੀ ਗੱਲ ਹੈ ਜੀ।

**ਮਾਨਯੋਗ ਸਪੀਕਰ:** ਠੀਕ ਹੈ। We have to go by rules.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਵੀ ਰੂਲਜ਼ ਹੀ ਕੋਟ ਕਰ ਰਿਹਾ ਹਾਂ ਜੀ। ਮੇਰੀ ਬੇਨਤੀ ਇਹ ਹੈ, ਵਜ਼ੀਰ ਸਾਹਿਬ ਤੁਹਾਨੂੰ ਬਹੁਤ ਹੰਬਲ ਰਿਕੁਐਸਟ ਹੈ ਜੀ, ਤੁਸੀਂ as a sample case, ਇਨ੍ਹਾਂ ਤਿੰਨ ਨਗਰ ਪੰਚਾਇਤਾਂ ਦੀ ਵਿਜੀਲੈਂਸ ਇਨਕੁਆਇਰੀ ਕਰਵਾਉ ਕਿ ਇਥੇ ਪੈਸਾ ਕਿਉਂ ਖੁਰਦ-ਬੁਰਦ ਹੋਇਆ ਹੈ। ਪਲਾਂਟ ਲਈ ਜਗ੍ਹਾ ਲੱਭੀ ਨਹੀਂ ਗਈ ਔਰ ਇੰਨਾ ਘਟੀਆ ਸਮਾਨ ਲਗਾਇਆ ਹੈ ਜੀ। ਉਥੇ ਸਾਰੇ ਸੀਵਰੇਜ ਚੋਕ ਹੋ ਗਏ ਹਨ। ਉਥੇ ਲੋਕਾਂ ਵਿੱਚ ਬਿਮਾਰੀ ਫੈਲ ਰਹੀ ਹੈ। Sir, there is a complete effect of Hepatitis in these villages. ਮੈਂ ਲਾਸਟ ਗੱਲ ਕਹਿ ਕੇ ਵਾਈਂਡ ਅੱਪ ਕਰਦਾ ਹਾਂ ਕਿ ਜਿਹੜਾ ਪੀਣ ਵਾਲਾ ਸਾਫ਼ ਪਾਣੀ ਹੈ, ਉਸ ਵਿੱਚ ਗੰਦੀ

** ** Expunged as ordered by the Chair.

ਜਿਸਤੀ ਪਾਈਪ ਰਾਹੀਂ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ, ਮੇਰਾ ਖਿਆਲ ਹੈ ਕਿ ਇਸ ਬਾਰੇ ਬਾਕੀ ਮੈਂਬਰਜ਼ ਵੀ ਗਵਾਹੀ ਦੇ ਦੇਣਗੇ। ਜਦੋਂ ਉਹ ਜਿਸਤੀ ਪਾਈਪ ਗਲ਼ ਜਾਂਦੀ ਹੈ....

**ਮਾਨਯੋਗ ਸਪੀਕਰ:** ਇਹ ਡਿਸਕਸ਼ਨ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਜਿਸਤੀ ਪਾਈਪ ਗਲ਼ ਜਾਂਦੀ ਹੈ। ਫਿਰ ਉਹ ਗੰਦਾ ਸੀਵਰੇਜ ਦਾ ਪਾਣੀ ਪੀਣ ਵਾਲੇ ਪਾਣੀ ਵਿੱਚ ਮਿਲ ਜਾਂਦਾ ਹੈ, ਲੋਕ ਉਥੇ ਉਹੀ ਗੰਦਾ ਪਾਣੀ ਪੀ ਰਹੇ ਹਨ। ਉਥੇ ਲੋਕਾਂ ਨੂੰ ਹੈਪੇਟਾਈਟਸ-ਸੀ, ਕੈਂਸਰ ਅਤੇ ਹੋਰ ਬਿਮਾਰੀਆਂ ਲੱਗ ਰਹੀਆਂ ਹਨ। All these are the products of this foolish system adopted by the Government, which does not know where the money is going and nobody even knows what is going to happen. ਕੀ ਇਸ ਦੀ ਵਿਜੀਲੈਂਸ ਇਨਕੁਆਇਰੀ ਕਰਵਾਉਣੀ ਨਹੀਂ ਬਣਦੀ ਜੀ?

**ਮਾਨਯੋਗ ਸਪੀਕਰ:** ਕੀ ਇਸ ਵਿੱਚ ਵਿਜੀਲੈਂਸ ਇਨਕੁਆਇਰੀ ਬਣਦੀ ਹੈ ਜੀ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਵਿਜੀਲੈਂਸ ਇਨਕੁਆਇਰੀ ਦੀ ਪਾਵਰ ਮਾਨਯੋਗ ਸੀ.ਐਮ. ਸਾਹਿਬ ਕੋਲ ਹੈ। ਮੈਂ ਡਿਪਾਰਟਮੈਂਟਲ ਇਨਕੁਆਇਰੀ ਕਰਵਾ ਸਕਦਾ ਹਾਂ । ਮੈਂ ਆਸਵਾਸ਼ਨ ਦਿੰਦਾ ਹਾਂ ਕਿ ਮੈਂ ਇੱਕ ਮਹੀਨੇ ਦੇ ਅੰਦਰ ਅੰਦਰ ਖਹਿਰਾ ਸਾਹਿਬ ਨੂੰ ਇਸ ਦਾ ਜਵਾਬ ਦੇਵਾਂਗਾ ਅਤੇ ਇਨਕੁਆਇਰੀ ਪਰਸਨਲੀ ਮੋਨੀਟਰ ਕਰਾਂਗਾ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ...

**ਸਰਦਾਰ ਸੁਖਪਾਲ ਸਿੰਘ ਖਹਿਰਾ:** ਉਪਰੋਕਤ ਤਿੰਨਾਂ ਨਗਰ ਪੰਚਾਇਤਾਂ ਬਾਰੇ ਕਰਵਾਉ ਜੀ।

**ਮੰਤਰੀ:** ਹਾਂ ਜੀ, ਕਿਉਂਕਿ ਇਹ ਕੰਮ ਸਾਲ 2008 ਤੋਂ ਚਲਿਆ ਆ ਰਿਹਾ ਹੈ। ਹੁਣ ਤਕਰੀਬਨ 9-10 ਸਾਲ ਹੋ ਗਏ ਹਨ। ਸਾਡੀ ਗੌਰਮਿੰਟ ਆਇਆਂ ਨੂੰ 6-7 ਮਹੀਨੇ ਹੀ ਹੋਏ ਹਨ। ਇੱਕ ਮਹੀਨਾ ਇਲੈਕਸ਼ਨ ਦਾ ਵੀ ਵਿਚੋਂ ਲੰਘ ਗਿਆ ਹੈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇੱਕ ਮਹੀਨੇ ਦੇ ਅੰਦਰ ਅੰਦਰ I will back to you ਔਰ ਜੋ ਕੁਝ ਵੀ ਹੋ ਸਕਦਾ ਹੋਵੇਗਾ, ਵਾਜ਼ਬ ਤਰੀਕੇ ਨਾਲ ਕਰਕੇ ਦਿਆਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੀ ਸਪਲੀਮੈਂਟਰੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਵਿਜੀਲੈਂਸ ਇਨਕੁਆਇਰੀ ਦੇ ਅਖਤਿਆਰ ਸੀ.ਐਮ. ਸਾਹਿਬ ਕੋਲ ਹਨ। ਇਸ ਦੇ ਨਾਲੋਂ ਜ਼ਿਆਦਾ ਹੋਰ ਕੀ ਹੋ ਸਕਦਾ ਹੈ ਜੀ? It is a glaring, startling case of corrupt methodology and waste of public money. ਮੇਰੇ ਖਿਲਾਫ ਤਾਂ ਸਾਲ 2015 ਦਾ ਕੇਸ ਕੱਢ ਕੇ ਕੇਸ ਦੀ ਇਨਕੁਆਇਰੀ ਲਈ ਆਰਡਰ ਕਰ ਦਿੱਤਾ ਸੀ?

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਖੜ੍ਹੇ ਹਨ। ਪਲੀਜ਼, ਬੈਠੋ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਮੰਤਰੀ ਸਾਹਿਬ ਨੇ ਆਪ ਕਿਹਾ ਹੈ ਕਿ ਮੈਂ ਇਸ ਸਬੰਧੀ departmental inquiry ਕਰਵਾ ਦਿਆਂਗਾ, ਪਹਿਲਾਂ ਇਨ੍ਹਾਂ ਨੂੰ ਇਨਕੁਆਇਰੀ ਤਾਂ ਕਰਵਾ ਲੈਣ ਦਿਉ। ਜਦੋਂ ਇੱਕ ਵਾਰ departmental inquiry ਹੋ ਜਾਵੇਗੀ, ਜੇ ਜ਼ਰੂਰਤ ਪਈ ਤਾਂ ਫਿਰ ਅੱਗੇ ਕੋਈ ਹੋਰ ਸਟੈਪਸ ਚੁੱਕੇ ਜਾਣਗੇ।(ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਧੰਨਵਾਦ ਜੀ। We appreciate for the concern. ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਇਕੱਲਾ ਢਿੱਲਵਾਂ ਹੀ ਨਹੀਂ ਸਗੋਂ ਇਹ ਤਿੰਨੇ ਹੀ ਨਗਰ ਪੰਚਾਇਤਾਂ ਨੂੰ ਵੀ ਐਡ ਕਰ ਲਵੋ, ਭੁਲੱਥ ਅਤੇ ਬੇਗੋਵਾਲ ਵੀ ਐਡ ਕਰ ਲਵੋ because the same conditions are prevailing there also.

**ਮੰਤਰੀ:** ਬਿਲਕੁਲ ਜੀ। ਤੁਸੀਂ ਤਰੀਕ ਰੱਖ ਲਓ, ਮੈਂ ਆਪ ਆਵਾਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤਰੀਕ ਹੁਣੇ ਫਿਕਸ ਕਰ ਲੈਂਦੇ ਹਾਂ ਜੀ।

**ਮੰਤਰੀ:** ਜਿਹੜੀ ਮਰਜ਼ੀ ਤਰੀਕ ਰੱਖੋ।

**ਮਾਨਯੋਗ ਸਪੀਕਰ:** ਚਲੋ, ਤਰੀਕ ਬਾਅਦ ਵਿਚ ਫਿਕਸ ਕਰ ਲੈਣਾ ਜੀ। ਅਗਲਾ ਪ੍ਰਸ਼ਨ।

---

## ਸ਼ਗਨ ਸਕੀਮ

*655. **ਸ਼੍ਰੀ ਬਲਦੇਵ ਸਿੰਘ ਖਹਿਰਾ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ 16/3/2017 ਤੋਂ 31/10/2017 ਤੱਕ ਦੇ ਸਮੇਂ ਵਿਚ ਸ਼ਗਨ ਸਕੀਮ ਦੀ ਕੋਈ ਰਾਸ਼ੀ ਵੰਡੀ ਗਈ ਹੈ; ਜੇਕਰ ਵੰਡੀ ਗਈ ਤਾਂ ਉਸ ਦਾ ਜ਼ਿਲ੍ਹਾਵਾਰ ਵੇਰਵਾ ਕੀ ਹੈ?

**ਸਰਦਾਰ ਸਾਧੂ ਸਿੰਘ :** ਰਾਜ ਵਿਚ 16/3/2017 ਤੋਂ 31/10/2017 ਤੱਕ ਦੇ ਸਮੇਂ ਵਿਚ ਸ਼ਗਨ (ਹੁਣ ਅਸ਼ੀਰਵਾਦ) ਸਕੀਮ ਤਹਿਤ 643.65 ਲੱਖ ਰੁਪਏ ਦੀ ਵੰਡੀ ਗਈ ਰਾਸ਼ੀ ਦਾ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| **ਲੜੀ ਨੰ:** | **ਜ਼ਿਲ੍ਹੇ ਦਾ ਨਾਮ** | **ਵੰਡੀ ਗਈ ਰਾਸ਼ੀ (ਰਾਸ਼ੀ ਲੱਖਾਂ ਵਿਚ)** |
|---|---|---|
| 1 | ਗੁਰਦਾਸਪੁਰ | 455.88 |
| 2 | ਪਠਾਨਕੋਟ | 187.77 |
| **ਕੁੱਲ ਜੋੜ** | | **643.65** |

**ਸ਼੍ਰੀ ਬਲਦੇਵ ਸਿੰਘ ਖਹਿਰਾ:** ਸਪੀਕਰ ਸਾਹਿਬ, ਸ਼ਗਨ ਸਕੀਮ ਅਧੀਨ ਗਰੀਬ ਪਰਿਵਾਰਾਂ ਨੂੰ ਜੋ ਸ਼ਗਨ ਦਿੱਤਾ ਜਾਂਦਾ ਹੈ, ਇਹ ਘੱਟੋ ਘੱਟ 5-10 ਦਿਨ ਪਹਿਲਾਂ ਦਿੱਤਾ ਜਾਣਾ ਚਾਹੀਦਾ ਹੈ ਕਿਉਂਕਿ ਗਰੀਬ ਪਰਿਵਾਰ ਉਧਾਰ ਪੈਸੇ ਲੈਂਦੇ ਹਨ, ਵਿਆਜ ਤੇ ਪੈਸੇ ਲੈਂਦੇ ਹਨ। ਸ਼ਗਨ ਸਕੀਮ ਉਸ ਵੇਲੇ ਮਿਲਦੀ ਹੈ ਜਦੋਂ ਬੱਚਾ ਵੀ ਪੈਦਾ ਹੋ ਕੇ ਡੇਢ-ਦੋ ਸਾਲ ਦਾ ਹੋ ਜਾਂਦਾ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਟਾਈਮ ਬਾਊਂਡ ਕਿਉਂ ਨਹੀਂ ਕੀਤਾ ਜਾਂਦਾ?

**ਮੰਤਰੀ:** ਸਪੀਕਰ ਸਾਹਿਬ, ਇਹ ਵੀ ਧਿਆਨ ਵਿਚ ਲਿਆਂਦਾ ਜਾਂਦਾ ਹੈ ਕਿ ਭਲਾਈ ਵਿਭਾਗ ਨੇ ਨਾ ਕੇਵਲ 2016-17 ਦੇ ਚਾਰ ਮਹੀਨੇ ਦਸੰਬਰ, 2016 ਤੋਂ ਮਾਰਚ, 2017 ਤੱਕ ਸਗੋਂ

ਵਿੱਤੀ ਸਾਲ 2017-18 ਦੇ 6 ਮਹੀਨਿਆਂ ਦੇ ਬਿੱਲ ਵੀ ਖਜ਼ਾਨੇ ਵਿਚ ਪੇਸ਼ ਕੀਤੇ ਹੋਏ ਹਨ। ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਦਸੰਬਰ ਮਹੀਨੇ ਦੇ ਅੰਦਰ ਅੰਦਰ ਸ਼ਗਨ ਸਕੀਮ ਦੇ ਸਾਰੇ ਕੇਸ ਕਲੀਅਰ ਕਰ ਦਿੱਤੇ ਜਾਣਗੇ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਗਰੀਬਾਂ ਦਾ ਬਹੁਤ ਹੀ ਮਹੱਤਵਪੂਰਨ ਮੁੱਦਾ ਚੁੱਕਿਆ ਹੈ। ਮੌਜੂਦਾ ਕਾਂਗਰਸ ਸਰਕਾਰ ਨੇ ਸ਼ਗਨ 15,000/- ਰੁਪਏ ਤੋਂ ਵਧਾ ਕੇ 51,000/- ਰੁਪਏ ਕਰਨ ਦਾ ਵਾਅਦਾ ਕੀਤਾ ਸੀ। ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਦੀ ਗੱਲ ਸੁਣ ਕੇ ਹੈਰਾਨ ਹੋ ਗਿਆ ਕਿ ਨਵੰਬਰ, 2016 ਤੋਂ ਲੈ ਕੇ ਅੱਜ ਤੱਕ ਕੋਈ ਸ਼ਗਨ ਨਹੀਂ ਦਿੱਤਾ ਗਿਆ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਸਵਾਲ ਹੀ ਕਰ ਰਿਹਾ ਹਾਂ, ਇਹ ਗਰੀਬਾਂ ਨਾਲ ਸਬੰਧਤ ਹੈ, **** ਮੰਤਰੀ ਜੀ ਦੱਸਣ ਕਿ ਇਨ੍ਹਾਂ ਨੇ ਬਿਲ ਰੇਜ਼ ਕਰ ਦਿੱਤੇ। ਖਜ਼ਾਨਾ ਮੰਤਰੀ ਜੀ ਨਾਲ ਬੈਠੇ ਹਨ। ਸਾਲ ਹੋ ਗਿਆ ਪਰ ਗਰੀਬਾਂ ਨੂੰ ਸ਼ਗਨ ਸਕੀਮ ਨਹੀਂ ਮਿਲੀ। ਇਹ ਸਕੀਮ ਚੱਲੀ ਕਿਉਂ, ਕਿਉਂਕਿ ਗਰੀਬਾਂ ਨੂੰ ਪੈਸੇ ਦੀ ਲੋੜ ਹੁੰਦੀ ਹੈ ਪਰ ਉਨ੍ਹਾਂ ਨੂੰ ਸ਼ਗਨ ਸਕੀਮ ਨਹੀਂ ਮਿਲੀ। ਅੱਜ ਮੈਂਬਰ ਸਾਹਿਬ ਨੂੰ ਜਵਾਬ ਦਿੱਤਾ ਗਿਆ ਹੈ ਕਿ ਬਿੱਲ ਰੇਜ਼ ਕਰ ਦਿੱਤੇ ਗਏ ਹਨ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਬਿੱਲ ਤਾਂ ਹਰ ਮਹਿਕਮੇ ਨੇ ਰੇਜ਼ ਕੀਤੇ ਹਨ। ਇਹ ਪੈਸਾ ਕਦੋਂ ਰਿਲੀਜ਼ ਹੋਵੇਗਾ? ਕਦੋਂ ਗਰੀਬਾਂ ਨੂੰ ਇਹ ਸ਼ਗਨ ਸਕੀਮ ਮਿਲੇਗੀ ? ਇਹ ਵਿਸ਼ਵਾਸ ਦਿਵਾਉਣ।

**ਮਾਨਯੋਗ ਸਪੀਕਰ:** ਮੰਤਰੀ ਜੀ, ਤੁਸੀਂ ਵਿਸ਼ਵਾਸ ਦਿਵਾਉ।

**ਮੰਤਰੀ:** ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਈ ਕਿ ਮੈਂਬਰ ਸਾਹਿਬ ਨੂੰ ਸਮਝ ਕਿਉਂ ਨਹੀਂ ਲੱਗੀ? ਜਦੋਂ ਮੈਂ ਸਰਕਾਰ ਵਲੋਂ ਇਹ ਕਹਿ ਦਿੱਤਾ ਕਿ ਦਸੰਬਰ ਮਹੀਨੇ ਦੇ ਅੰਦਰ ਅੰਦਰ ਸਾਰੇ ਬਿੱਲ ਕਲੀਅਰ ਕਰ ਦਿੱਤੇ ਜਾਣਗੇ, ਇਸ ਤੋਂ ਵੱਡੀ ਹੋਰ ਕਿਹੜੀ ਐਸ਼ੋਰੈਂਸ ਚਾਹੀਦੀ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ....

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ ਜਵਾਬ ਕਲੀਅਰ ਹੈ, ਸਪੈਸੀਫਿਕ ਜਵਾਬ ਹੈ। ਸ਼੍ਰੀ ਅਮਨ ਅਰੋੜਾ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸ਼੍ਰੀ ਪਵਨ ਕੁਮਾਰ ਟੀਨੂ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

---

**** Expunged as ordered by the Chair.

**ਮਾਨਯੋਗ ਸਪੀਕਰ:** ਉਨ੍ਹਾਂ ਨੇ ਕਲੀਅਰ ਐਸ਼ੋਰੈਂਸ ਦਿੱਤੀ ਹੈ ਕਿ ਦਸੰਬਰ ਮਹੀਨੇ ਵਿਚ ਕਰ ਦਿੱਤਾ ਜਾਵੇਗਾ। ਪਲੀਜ਼, ਹੁਣ ਬੈਠੋ। ਅਮਨ ਅਰੋੜਾ ਜੀ ਨੂੰ ਗੱਲ ਕਰ ਲੈਣ ਦਿਓ।(ਵਿਘਨ, ਸ਼ੋਰ) ਉਨ੍ਹਾਂ ਨੇ ਕਹਿ ਦਿੱਤਾ ਕਿ ਦਸੰਬਰ ਵਿਚ ਹੋ ਜਾਵੇਗਾ। ਪਲੀਜ਼,ਤੁਸੀਂ ਬੈਠੋ।ਹਾਂ ਜੀ, ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦਾ ਕੋਈ ਇਰਾਦਾ ਹੈ ਕਿ ਜਿਹੜਾ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਦੇ ਚੈਪਟਰ ਨੰ: 15 ਦੇ ਪੁਆਇੰਟ ਨੰ: 16 ਵਿਚ ਵਾਅਦਾ ਕੀਤਾ ਸੀ ਕਿ ਸ਼ਗਨ ਸਕੀਮ ਵਧਾ ਕੇ 51,000 ਕੀਤੀ ਜਾਵੇਗੀ। ਕੀ ਇਹ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ ਗਰੀਬਾਂ ਨੂੰ ਆਸ਼ੀਰਵਾਦ ਸਕੀਮ ਦਾ 51,000 ਰੁਪਿਆ ਮਿਲਣਾ ਸ਼ੁਰੂ ਹੋ ਜਾਵੇਗਾ? ਇਹ ਇਸ ਨੂੰ ਡੇਟ- ਬਾਊਂਡ ਕਰ ਦੇਣ ਜੀ।

**ਮੰਤਰੀ :** ਸਪੀਕਰ ਸਾਹਿਬ, ਬਿਲਕੁਲ ਦਰੁਸਤ ਇਨ੍ਹਾਂ ਨੇ ਪੁੱਛਿਆ ਹੈ ਅਤੇ ਸਰਕਾਰ ਦਾ ਫਰਜ਼ ਬਣਦਾ ਹੈ ਕਿ ਅਸੀਂ ਜਵਾਬ ਦੇਈਏ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਲ 1997 ਤੋਂ ਸਾਲ 2002 ਤੱਕ ਇਹ ਸ਼ਗਨ ਸਕੀਮ 6100/- ਰੁਪਏ ਸੀ ਅਤੇ ਸਾਲ 2002 ਦੇ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਤੇ 15000/- ਰੁਪਏ ਅਸੀਂ ਸ਼ਗਨ ਸਕੀਮ ਦਾ ਕੀਤਾ ਸੀ। ਉਸ ਤੋਂ ਬਾਅਦ (ਵਿਰੋਧੀ ਧਿਰ ਵੱਲੋਂ ਵਿਘਨ, ਸ਼ੋਰ) ਸੁਣੋ ਬਈ ਸੁਣੋ, ਪਲੀਜ਼ ਵਿੱਚ ਨਾ ਬੋਲੋ। ਸਪੀਕਰ ਸਾਹਿਬ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਬਾਅਦ ਵਿੱਚ ਗੱਲ ਕਰਨਾ..... ਬਾਅਦ ਵਿੱਚ ਗੱਲ ਕਰਨਾ। ਪਲੀਜ਼ ਵਿੱਚ ਨਾ ਬੋਲੋ.... ਪਲੀਜ਼ ਵਿੱਚ ਨਾ ਬੋਲੋ..... ਪਲੀਜ਼ ਵਿੱਚ ਨਾ ਬੋਲੋ, ਬਾਅਦ ਵਿੱਚ ਗੱਲ ਕਰ ਲੈਣਾ। (ਵਿਘਨ, ਸ਼ੋਰ)

**ਮੰਤਰੀ:** ਮੇਰੀ humble request ਹੈ, ਡਿਸਟਰਬ ਨਾ ਕਰੋ.....ਡਿਸਟਰਬ ਨਾ ਕਰੋ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਵਿੱਚ ਨਾ ਬੋਲੋ...(ਵਿਘਨ, ਸ਼ੋਰ) ਪਲੀਜ਼ ਵਿੱਚ ਨਾ ਬੋਲੋ....ਪਲੀਜ਼ ਵਿੱਚ ਨਾ ਬੋਲੋ।

**ਮੰਤਰੀ:** ਸਪੀਕਰ ਸਾਹਿਬ, ਮਾੜੀ ਕਿਸਮਤ ਨੂੰ ਸਾਲ 2007 ਦੇ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਤੇ ਬੀ.ਜੇ.ਪੀ ਦੀ ਸਰਕਾਰ ਆਈ। 10 ਸਾਲ ਸਰਕਾਰ ਰਹੀ ਪਰ ਇਹ 15000/- ਤੋਂ ਇੱਕ ਪੈਸਾ ਵੀ ਵਧਾ ਨਹੀਂ ਸਕੇ।(ਟਰੈਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਥੇ ਹੀ ਬੱਸ ਨਹੀਂ, ਸਤੰਬਰ, 2016 ਤੋਂ ਬਾਅਦ 6 ਮਹੀਨੇ ਦੀ ਸ਼ਗਨ ਸਕੀਮ ਦੱਬ ਕੇ ਚਲੇ ਗਏ ਜਿਹੜੇ ਕਿ ਅਸੀਂ ਦੇਣੇ ਹਨ, ਸਾਡੀ ਸਰਕਾਰ ਦੇ ਰਹੀ ਹੈ। ਇਥੇ ਹੀ ਬੱਸ ਨਹੀਂ, ਬਤੌਰ ਪੰਜਾਬ ਕਾਂਗਰਸ ਪ੍ਰਧਾਨ

ਕੈਪਟਨ ਅਮਰਿੰਦਰ ਸਿੰਘ ਨੇ ਇਲੈਕਸ਼ਨ ਤੋਂ ਪਹਿਲਾਂ ਕਿਹਾ ਸੀ ਕਿ ਸ਼ਗਨ ਸਕੀਮ 51,000/- ਰੁਪਏ ਦੇਵਾਂਗੇ। ਪਿਛਲੀ ਸਰਕਾਰ ਵੱਲੋਂ ਪੰਜਾਬ ਦਾ ਖਜ਼ਾਨਾ ਲੁੱਟਿਆ-ਪੁੱਟਿਆ ਗਿਆ, ਇਹ 2 ਲੱਖ ਕਰੋੜ ਤੋਂ ਵੱਧ ਦਾ ਕਰਜ਼ਾਈ ਕਰਕੇ ਗਏ। ਫਿਰ ਵੀ ਮੈਂ ਖਜ਼ਾਨਾ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ 21,000/- ਰੁਪਿਆ ਸ਼ਗਨ ਸਕੀਮ ਦਾ ਕਰ ਦਿੱਤਾ। 51,000/- ਰੁਪਿਆ ਵੀ ਜਲਦੀ ਹੀ ਕਰ ਦਿਆਂਗੇ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਸ਼੍ਰੀ ਅਮਨ ਅਰੋੜਾ ਜੀ।(ਵਿਘਨ, ਸ਼ੋਰ) ਇੱਕ ਮਿੰਟ ਬੈਠੋ ਜੀ..... ਇੱਕ ਮਿੰਟ ਬੈਠੋ ਜੀ। ਸ਼੍ਰੀ ਅਮਨ ਅਰੋੜਾ ਜੀ।(ਵਿਘਨ, ਸ਼ੋਰ) ਇਨ੍ਹਾਂ ਤੋਂ ਬਾਅਦ ਤੁਸੀਂ ਵੀ ਬੋਲ ਲੈਣਾ।

**ਸ਼੍ਰੀ ਅਮਨ ਅਰੋੜਾ:** ਸਰ, ਮੇਰੀ ਤੁਹਾਨੂੰ ਸਿਰਫ਼ ਇੰਨੀ ਬੇਨਤੀ ਹੈ ਕਿ ਤੁਸੀਂ ਆਪਣੇ ਦਿਲ ਤੇ ਹੱਥ ਰੱਖ ਕੇ ਦੱਸ ਦਿਓ ਕਿ ਕੀ ਮੇਰੇ ਸਵਾਲ ਦਾ ਸਪੈਸੀਫਿਕ ਜਵਾਬ ਆ ਗਿਆ? ਮੈਂ ਇਨ੍ਹਾਂ ਨੂੰ ਚੈਪਟਰ 15 ਦੱਸ ਦਿੱਤਾ, ਪੁਆਇੰਟ 16 ਦੱਸ ਦਿੱਤਾ, ਇਨ੍ਹਾਂ ਦਾ ਮੈਨੀਫੈਸਟੋ ਹੈ, ਇਹ ਹਾਂ ਕਰਨ ਜਾਂ ਨਾ ਕਰਨ। ਕਿਉਂ ਲੋਕਾਂ ਨੂੰ ਬੇਵਕੂਫ਼ ਬਣਾਉਣ ਲੱਗੇ ਹੋਏ ਹਨ। ਸਪੀਕਰ ਸਾਹਿਬ, ਇਹ ਡੇਟ ਬਾਊਂਡ ਕਰ ਦੇਣ ਜੀ। ਮੰਤਰੀ ਜੀ, ਪੰਜਾਬ ਦੀ ਪਹਿਲਾਂ ਮਾੜੀ ਕਿਸਮਤ ਸੀ, ਚੰਗੀ ਤੁਸੀਂ ਲਿਆਓ, ਕਿਰਪਾ ਕਰਕੇ 51,000/- ਕਰ ਦਿਓ।(ਸ਼ੋਰ)

**ਮਾਨਯੋਗ ਸਪੀਕਰ :** ਅਮਨ ਜੀ, ਪਲੀਜ਼ ਬੈਠੋ.....ਪਲੀਜ਼ ਬੈਠੋ। ਸਰਦਾਰ ਸਾਧੂ ਸਿੰਘ ਜੀ, ਸਪੈਸੀਫਿਕ ਜਵਾਬ ਦਿਓ। ਜਵਾਬ ਵਜ਼ੀਰ ਸਾਹਿਬ ਨੇ ਦੇਣਾ ਹੈ।(ਵਿਘਨ, ਸ਼ੋਰ)

**ਮੰਤਰੀ:** ਮੇਰੀ ਬੇਨਤੀ ਹੈ ਕਿ ਇਮਾਨਦਾਰੀ ਦੇ ਨਾਲ ਦੱਸਿਆ ਹੈ ਕਿ ਪੰਜਾਬ ਦੇ ਬੜੇ ਹਾਲਾਤ ਮਾੜੇ ਹਨ ਅਤੇ ਫਿਰ ਵੀ 21,000/- ਕਰ ਦਿੱਤਾ ਹੈ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਦਲੇਰ ਅਗਵਾਈ, ਸੂਝ-ਬੂਝ ਦੇ ਨਾਲ ਕੁਝ ਹੀ ਮਹੀਨਿਆਂ ਦੇ ਵਿੱਚ 51,000/- ਵੀ ਹੋ ਜਾਵੇਗੀ।(ਵਿਘਨ, ਸ਼ੋਰ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 644**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਪਰਾਲੀ ਨਾਲ ਸਬੰਧਿਤ ਉਦਯੋਗਾਂ ਤੇ ਇੰਸੈਂਟਿਵ

*689. **ਸਰਦਾਰ ਗੁਰਕੀਰਤ ਸਿੰਘ ਕੋਟਲੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਝੋਨੇ ਅਤੇ ਕਣਕ ਦੀ ਪਰਾਲੀ ਨਾਲ ਸਬੰਧਿਤ ਉਦਯੋਗ ਲਗਾਉਣ ਲਈ ਸਰਕਾਰ ਵੱਲੋਂ ਕੀ ਇੰਸੈਂਟਿਵ ਦਿੱਤੇ ਜਾ ਰਹੇ ਹਨ?

**ਸਿੰਜਾਈ ਅਤੇ ਬਿਜਲੀ ਮੰਤਰੀ (ਰਾਣਾ ਗੁਰਜੀਤ ਸਿੰਘ) :** ਪੰਜਾਬ ਸਰਕਾਰ ਵੱਲੋਂ ਨਵੀਂ ਅਤੇ ਨਵਿਆਉਣਯੋਗ ਊਰਜਾ ਪਾਲਿਸੀ, 2012 ਤਹਿਤ ਕਣਕ ਅਤੇ ਝੋਨੇ ਦੀ ਪਰਾਲੀ ਆਧਾਰਿਤ ਉਦਯੋਗਾਂ (ਪਾਵਰ ਜੈਨਰੇਸ਼ਨ ਪ੍ਰੋਜੈਕਟ) ਤੇ ਹੇਠ ਲਿਖੇ ਅਨੁਸਾਰ ਇੰਸੈਂਟਿਵ ਦਿੱਤੇ ਜਾ ਰਹੇ ਹਨ:-

- ਰੀਨਿਊਏਬਲ ਊਰਜਾ ਪ੍ਰੋਜੈਕਟ ਸਥਾਪਤ ਕਰਨ ਲਈ ਜ਼ਮੀਨ ਤਬਦੀਲ ਕਰਨ ਦੀ ਫੀਸ ਅਤੇ ਡਿਵੈਲਪਮੈਂਟ ਚਾਰਜਿਜ਼ ਤੋਂ ਛੋਟ।
- 100% ਸਟੈਂਪ ਡਿਊਟੀ ਅਤੇ ਰਜਿਸਟ੍ਰੇਸ਼ਨ ਚਾਰਜਿਜ਼ ਤੋਂ ਛੋਟ।
- ਪੰਚਾਇਤਾਂ ਦੀ ਜ਼ਮੀਨ ਲੀਜ਼ ਤੇ ਦੇਣ ਦਾ ਪ੍ਰਬੰਧ।
- ਇਨ੍ਹਾਂ ਪ੍ਰੋਜੈਕਟਾਂ ਤੋਂ ਪੈਦਾ ਕੀਤੀ ਗਈ ਬਿਜਲੀ ਅਤੇ ਆਪਣੀ ਵਰਤੋਂ ਲਈ ਵਰਤੀ ਜਾਂਦੀ ਬਿਜਲੀ ਤੇ 100% ਬਿਜਲੀ ਕਰ ਤੋਂ ਛੋਟ।
- ਇਨ੍ਹਾਂ ਪ੍ਰੋਜੈਕਟਾਂ ਦੀ ਸਥਾਪਨਾ ਸਮੇਂ ਗਰਿਡ ਤੋਂ ਲਈ ਜਾਂਦੀ ਬਿਜਲੀ ਤੇ 100% ਬਿਜਲੀ ਕਰ ਤੋਂ ਛੋਟ।
- ਸਿੰਗਲ ਵਿੰਡੋ ਕਲੀਅਰੈਂਸ ਦੀ ਸਹੂਲਤ।
- 25 ਸਾਲਾਂ ਲਈ ਪਾਵਰ ਪ੍ਰਚੇਜ਼ ਐਗਰੀਮੈਂਟ ਦੀ ਸਹੂਲਤ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਸਵਾਲ ਇਸ ਕਰਕੇ ਹੈ ਕਿਉਂਕਿ ਹਰ ਇਨਸਾਨ ਦੀ ਸਿਹਤ ਨਾਲ ਜੁੜਿਆ ਹੋਇਆ ਹੈ। ਸਪੀਕਰ ਸਾਹਿਬ, ਵਾਤਾਵਰਨ ਖਰਾਬ ਹੋ ਰਿਹਾ ਹੈ ਔਰ ਪਿਛਲੇ ਦਿਨਾਂ ਅੰਦਰ ਇੱਕ ਇਹੋ ਜਿਹਾ ਮਾਹੌਲ ਬਣਿਆ ਰਿਹਾ ਹੈ ਕਿ ਪੰਜਾਬ ਦੇ ਅੰਦਰ ਹਨ੍ਹੇਰਾ ਛਾਇਆ ਰਿਹਾ ਹੈ। ਜਿਹੜੀ smog ਹੈ, ਉਹ ਸਾਰੇ ਪੰਜਾਬ ਉੱਤੇ ਛਾਈ ਰਹੀ ਹੈ ਔਰ ਇਸ ਨਾਲ ਬਹੁਤ ਕੀਮਤੀ ਜਾਨਾਂ ਵੀ ਗਈਆਂ ਹਨ, ਬੜੇ ਐਕਸੀਡੈਂਟ ਹੋਏ ਹਨ।ਸਪੀਕਰ ਸਾਹਿਬ, ਇਸ ਗੱਲ ਤੇ ਖਾਸ ਕਰਕੇ ਰਾਜਨੀਤੀ ਵੀ ਹੋਈ ਹੈ। ਦਿੱਲੀ ਦੀ ਆਮ ਆਦਮੀ ਪਾਰਟੀ ਦੀ ਸਰਕਾਰ ਪੰਜਾਬ ਅਤੇ ਹਰਿਆਣਾ ਦੀ ਸਰਕਾਰ ਨੂੰ ਦੋਸ਼ੀ ਠਹਿਰਾਉਂਦੀ ਰਹੀ ਔਰ ਸਾਡੇ ਮਾਨਯੋਗ ਵਿਰੋਧੀ ਧਿਰ ਦੇ ਨੇਤਾ ਖੇਤਾਂ ਵਿੱਚ ਗਏ ਅਤੇ ਉਨ੍ਹਾਂ ਨੇ ਪਰਾਲੀ ਸਾੜੀ....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ.... ਸਵਾਲ ਪੁੱਛੋ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਕੋਈ ਵੀ ਕਿਸਾਨ ਪਰਾਲੀ ਸਾੜਨਾ ਨਹੀਂ ਚਾਹੁੰਦਾ। ਮੇਰੀਆਂ ਦੋ ਸਪਲੀਮੈਂਟਰੀਆਂ ਹਨ, ਮੰਤਰੀ ਜੀ ਅਲੱਗ ਅਲੱਗ ਜਵਾਬ ਦੇ ਦੇਣ। ਇਹ ਸਵਾਲ ਬੜਾ ਅਹਿਮ ਇਸ ਕਰਕੇ ਹੈ ਕਿਉਂਕਿ ਹਰ ਬੰਦਾ ਚਿੰਤਤ ਹੈ। ਸਪੀਕਰ ਸਾਹਿਬ, ਜਿਹੜਾ ਕਿਸਾਨ ਹੈ, ਉਹ ਪਰਾਲੀ ਸਾੜਨੀ ਨਹੀਂ ਚਾਹੁੰਦਾ ਪਰ ਉਹ ਕਰੇ ਤਾਂ ਕੀ ਕਰੇ? ਕਿਸਾਨ ਦਾ ਜਿਹੜਾ ਇੰਸੈਂਟਿਵ ਹੈ, ਕੀ ਸਰਕਾਰ ਉਹ ਦੇ ਰਹੀ ਹੈ? ਇਸ ਦੇ ਇਕੁਇਪਮੈਂਟਸ ਤੇ ਸਰਕਾਰ ਕਿੰਨੀ ਸਬਸਿਡੀ ਮੁਹੱਈਆ ਕਰਵਾਉਣ ਜਾ ਰਹੀ ਹੈ? ਇੱਕ ਤਾਂ ਮੰਤਰੀ ਜੀ ਇਹ ਦੱਸ ਦੇਣ ਕਿ ਕਿਸਾਨਾਂ ਪ੍ਰਤੀ ਕੀ ਸੋਚ ਹੈ ਅਤੇ ਸਰਕਾਰ ਪਰਾਲੀ ਸਾੜਨ ਨੂੰ ਲੈ ਕੇ ਕਿਸਾਨ ਲਈ ਕੀ ਪਾਲਿਸੀ ਲੈ ਕੇ ਆ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਪਾਲਿਸੀ ਬਾਰੇ ਤਾਂ ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਅਸੀਂ ਕਿਹੜੇ ਕਿਹੜੇ ਇੰਸੈਂਟਿਵ ਦੇ ਰਹੇ ਹਾਂ। ਇਸ ਤੋਂ ਇਲਾਵਾ ਪੰਜਾਬ ਦੇ ਵਿੱਚ 7 ਪ੍ਰਾਜੈਕਟ ਪੈਡੀ ਸਟੱਬਲ ਤੇ ਲੱਗੇ ਹਨ। ਇਨ੍ਹਾਂ ਦਾ ਨਾਂ ਦੱਸਣ ਦੀ ਬਜਾਏ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਰਾਲੀ

ਬਾਲ ਕੇ 62.7 ਮੈਗਾਵਾਟ ਬਿਜਲੀ ਪੈਦਾ ਕਰਨ ਦੇ ਪ੍ਰਾਜੈਕਟ ਚੱਲ ਰਹੇ ਹਨ ਔਰ ਪਰਾਲੀ ਤੋਂ ਬਾਇਓਮੀਥੇਨ ਅਤੇ ਬਾਇਓ ਸੀ.ਐਨ.ਜੀ. ਬਣਾਉਣ ਦੇ ਯਤਨ ਕੀਤੇ ਜਾ ਰਹੇ ਹਨ। ਐਨ.ਜੀ.ਟੀ. ਵੀ ਕਨਸਰਨਡ ਹੈ। ਦਿੱਲੀ ਵਿੱਚ ਪ੍ਰਦੂਸ਼ਣ ਹੋਇਆ ਅਤੇ ਦੋਸ਼ੀ ਪੰਜਾਬ ਨੂੰ ਦੱਸਿਆ ਗਿਆ। ਇਹ ਇਕੱਲਾ ਪੰਜਾਬ ਹੀ ਨਹੀਂ ਸਾਰੇ ਤਿੰਨਾਂ ਚੌਹਾਂ ਸੂਬਿਆਂ ਦਾ ਕੁੱਲ ਮਿਲਾ ਕੇ stubble burning ਦਾ ਪ੍ਰਦੂਸ਼ਣ ਸਿਰਫ਼ 26% ਸੀ ਅਤੇ 74% ਪ੍ਰਦੂਸ਼ਣ ਦਿੱਲੀ ਦਾ ਆਪਣਾ ਹੈ। ਮੁੱਖ ਮੰਤਰੀ ਜੀ ਇਸ ਪ੍ਰਤੀ ਗੰਭੀਰ ਹਨ। ਕੈਬਨਿਟ ਦੀ ਪਹਿਲੀ ਹੀ ਮੀਟਿੰਗ ਵਿੱਚ ਇਨ੍ਹਾਂ ਨੇ stubble burning ਦਾ ਇਸ਼ੂ ਲਿਆਂਦਾ, ਉਸ ਤੇ ਡਿਸਕਸ਼ਨ ਹੋਈ। ਅਸੀਂ ਦੱਸਿਆ ਕਿ ਸਾਡੀ ਸਰਕਾਰ ਨੇ ਐਨ.ਜੀ.ਟੀ. ਨੂੰ ਵੀ ਰੈਫਰ ਕੀਤਾ ਹੈ, we are in touch with NGT ਭਾਰਤ ਸਰਕਾਰ ਵੀ ਚਿੰਤਤ ਹੈ ਔਰ ਜਿੱਥੋਂ ਤੱਕ.....

(ਇਸ ਸਮੇਂ ਲੋਕ ਇਨਸਾਫ਼ ਪਾਰਟੀ ਦੇ ਮੈਂਬਰ,ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਬੈਠੇ-ਬੈਠੇ ਬੋਲ ਰਹੇ ਸਨ।)

**Mr. Speaker :** Please.......... No commentary please. ਬੈਂਸ ਸਾਹਿਬ, no commentary.

**ਮੰਤਰੀ** : ਜੇਕਰ ਮੇਰੇ ਤੋਂ ਬਾਅਦ ਕੋਈ ਬੋਲਣਾ ਚਾਹੇ ਤਾਂ ਜੀ ਸਦਕੇ ਬੋਲੇ। ਹੁਣ ਸੁਣ ਲਉ। ਬਾਇਓਮਾਸ ਮੈਨੇਜਮੈਂਟ ਦੀ ਗੱਲ ਕੀਤੀ ਹੈ। ਜਿਹੜੀ ਸਟੱਬਲ ਹੈ, ਇਸ ਨੂੰ ਅਸੀਂ ਗਾਲਣਾ ਕਿਵੇਂ ਹੈ, ਕਿਵੇਂ ਵਾਹੁਣਾ ਹੈ, ਇਸ ਦੀ ਕੈਮੀਕਲ ਸਲਿਊਸ਼ਨ ਲੱਭੀਏ, ਇਸ ਗੱਲ ਦੀ ਬੜੀ ਚਰਚਾ ਹੋਈ ਹੈ। ਅਸੀਂ ਐਨ.ਜੀ.ਟੀ. ਦੇ ਸੰਪਰਕ ਵਿੱਚ ਵੀ ਹਾਂ। ਅਸੀਂ ਭਾਰਤ ਸਰਕਾਰ, ਇੰਡੀਅਨ ਆਇਲ ਕਾਰਪੋਰੇਸ਼ਨ ਅਤੇ ਭਾਰਤ ਪੈਟਰੋਲੀਅਮ ਨਾਲ ਬਾਇਓਮੀਥੇਨ ਤੇ ਸੀ.ਐਨ.ਜੀ. ਬਣਾਉਣ ਦੀ ਗੱਲ ਕਰ ਰਹੇ ਹਾਂ ਅਤੇ ਇਸ ਲਈ ਅਸੀਂ ਪੂਰੀ ਸਹਾਇਤਾ ਦੇ ਵੀ ਰਹੇ ਹਾਂ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਸਟੱਬਲ ਨੂੰ ਕਿਵੇਂ ਗਾਲਿਆ ਜਾਵੇ ਤਾਂ ਕਿ ਕਿਸਾਨ ਨੂੰ ਕੋਈ ਪ੍ਰਾਬਲਮ ਨਾ ਆਵੇ। ਜਿੱਥੇ ਤੱਕ ਸਾਡੇ ਬਿਜਲੀ ਬੋਰਡ ਦੀ ਗੱਲ ਕਰੀਏ ਤਾਂ ਜੇਕਰ ਅਸੀਂ ਸਟੱਬਲ ਬੇਸਿਡ ਪ੍ਰਾਜੈਕਟ ਲਗਾਉਂਦੇ ਹਾਂ ਤਾਂ ਇਹ ਬਿਜਲੀ 8/- ਰੁਪਏ ਪ੍ਰਤੀ ਯੂਨਿਟ ਤੋਂ ਜ਼ਿਆਦਾ ਪੈਂਦੀ ਹੈ। ਜਿੱਥੇ ਤੱਕ ਗਰੀਨ ਬਿਜਲੀ ਦੀ ਗੱਲ ਹੈ, ਇਸ ਲਈ ਪੰਜਾਬ ਸਰਕਾਰ ਕੰਡੀਸ਼ਨ ਫੁਲਫਿਲ ਕਰਦੀ ਹੈ। ਹੁਣੇ ਹੀ ਅਸੀਂ 25 ਸਾਲ ਲਈ 2.75 ਰੁਪਏ ਪ੍ਰਤੀ ਯੂਨਿਟ ਤੇ wind energy ਦਾ 150 ਮੈਗਾਵਾਟ ਦਾ ਪ੍ਰਾਜੈਕਟ ਕਿਸੇ ਨਾਲ ਸਾਈਨ ਕੀਤਾ ਹੈ। ਉਹ ਸਾਨੂੰ 25 ਸਾਲ ਲਗਾਤਾਰ ਬਿਜਲੀ ਦੇਣਗੇ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਗੁਰਕੀਰਤ ਜੀ ਦਾ ਸਵਾਲ ਹੈ, ਉਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਮੰਤਰੀ ਜੀ, ਕਿਸਾਨਾਂ ਬਾਰੇ ਸਪੈਸੀਫਿਕ ਕਰ ਦਿਓ ਕਿ ਸਰਕਾਰ ਉਨ੍ਹਾਂ ਵਾਸਤੇ ਕੀ ਕੁਝ ਕਰ ਰਹੀ ਹੈ? (ਵਿਘਨ)

**ਮਾਨਯੋਗ ਸਪੀਕਰ:** ਇਹ ਗੁਰਕੀਰਤ ਜੀ ਦਾ ਸਵਾਲ ਹੈ.... ਗੁਰਕੀਰਤ ਜੀ ਦਾ ਸਵਾਲ ਹੈ।

**ਮੰਤਰੀ:** ਇਹ ਊਰਜਾ ਨਾਲ ਸਬੰਧਤ ਸਵਾਲ ਹੈ ਲੇਕਿਨ ਮਾਨਯੋਗ....

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਸਪੀਕਰ ਸਾਹਿਬ, ਮੇਰੀ ਦੂਜੀ ਸਪਲੀਮੈਂਟਰੀ ਇਹ ਹੈ ਕਿ ਜਿਹੜੀ ਪਾਵਰ ਪਰਾਲੀ ਤੋਂ ਜਨਰੇਟ ਹੋ ਰਹੀ ਹੈ, ਇਸ ਦੀ ਇੰਡਸਟਰੀ ਬਾਰੇ ਸਰਕਾਰ ਦੀ ਕੀ ਪਾਲਿਸੀ ਹੈ? ਕੀ ਉਨ੍ਹਾਂ ਨੂੰ ਇੰਸੈਂਟਿਵ ਸਰਕਾਰ ਦੇਣ ਜਾ ਰਹੀ ਹੈ? ਇਸ ਨਾਲ ਵੀ ਕਾਫੀ ਮਸਲਾ ਹੱਲ ਹੋ ਸਕਦਾ ਹੈ ਤੇ ਮੰਤਰੀ ਜੀ ਦੱਸਣ ਕਿ ਪਰਾਲੀ ਸਾੜਨ ਵਾਲੇ ਕਿਹੋ ਜਿਹੇ ਉਦਯੋਗ ਲੈ ਕੇ ਆ ਰਹੇ ਹਨ ਔਰ ਉਨ੍ਹਾਂ ਨੂੰ ਕਿਸ ਤਰ੍ਹਾਂ ਦੀ ਸਬਸਿਡੀ ਜਾਂ ਇੰਸੈਂਟਿਵ ਦਿੱਤੀ ਜਾ ਰਹੀ ਹੈ?

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਸਵਾਲ ਉਨ੍ਹਾਂ ਦਾ ਹੈ ਜੀ..... ਸਵਾਲ ਉਨ੍ਹਾਂ ਦਾ ਹੈ, ਪਲੀਜ਼ ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ, ਪਹਿਲਾਂ ਉਨ੍ਹਾਂ ਦਾ ਸਵਾਲ ਪੂਰਾ ਕਰ ਲੈਣ ਦਿਓ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਸਪੀਕਰ ਸਾਹਿਬ, ਇਸ ਨਾਲ ਸਮਾਲ ਸਕੇਲ ਇੰਡਸਟਰੀ ਨੂੰ ਵੀ ਪ੍ਰਮੋਟ ਕੀਤਾ ਜਾ ਸਕਦਾ ਹੈ, ਗੱਤਾ ਬਣਾਇਆ ਜਾ ਸਕਦਾ ਹੈ, ਬੋਰਡ ਬਣਾਏ ਜਾ ਸਕਦੇ ਹਨ।

**ਮਾਨਯੋਗ ਸਪੀਕਰ:** ਇੱਕ ਸਪਲੀਮੈਂਟਰੀ ਕਰੋ। ਇੱਕ ਸਵਾਲ ਪੁੱਛੋ..... ਪਲੀਜ਼ ਇੱਕ ਸਵਾਲ ਪੁੱਛੋ।

**ਸਰਦਾਰ ਗੁਰਕੀਰਤ ਸਿੰਘ ਕੋਟਲੀ:** ਇਸ ਦੇ ਨਾਲ ਨੌਕਰੀਆਂ ਦਾ ਪ੍ਰਬੰਧ ਵੀ ਹੋ ਸਕਦਾ ਹੈ। ਮੰਤਰੀ ਜੀ ਕਿਰਪਾ ਕਰਕੇ ਦੱਸਣ ਕਿ ਇੰਡਸਟਰੀ ਨੂੰ ਖਾਸ ਕਰਕੇ ਪਰਾਲੀ ਨਾਲ ਰਿਲੇਟਿਡ ਇੰਡਸਟਰੀ ਨੂੰ ਕੀ ਕੁਝ ਦੇਣ ਜਾ ਰਹੇ ਹਨ?

**ਮੁੱਖ ਮੰਤਰੀ:** ਮੈਂ ਹਾਊਸ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਇੱਕ ਸਾਊਥ ਇੰਡੀਅਨ ਗਰੁੱਪ ਦੇ ਨਾਲ ਪੰਜਾਬ ਸਰਕਾਰ ਦੀ ਐਮ.ਓ.ਯੂ. ਸਾਈਨ ਹੋਈ ਹੈ। ਐਤਕੀਂ ਸਾਡੀ ਪਰਾਲੀ 20 ਮਿਲੀਅਨ ਟਨ ਦੇ ਕਰੀਬ ਹੈ ਅਤੇ ਸਾਊਥ ਇੰਡੀਅਨ ਗਰੁੱਪ 400 ਯੂਨਿਟ ਲਗਾ ਕੇ 19 ਮਿਲੀਅਨ ਟਨ ਪਰਾਲੀ ਚੁੱਕੇਗਾ ਔਰ ਅਗਲੀ ਫ਼ਸਲ ਤੋਂ ਪਹਿਲਾਂ ਹੀ ਉਨ੍ਹਾਂ ਨੇ ਤਿਆਰੀ ਕਰਨੀ ਹੈ ਜਿਸ ਨਾਲ ਇੱਥੇ ਪ੍ਰਦੂਸ਼ਣ ਦੀ ਫਿਰ ਕੋਈ ਗੱਲ ਹੀ ਨਹੀਂ ਰਹਿਣੀ ਹੈ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਪਲੀਜ਼ ਬੈਠੋ, ਖਹਿਰਾ ਸਾਹਿਬ ਤੁਹਾਡੇ ਤੋਂ ਪਹਿਲਾਂ ਦੇ ਖੜ੍ਹੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫ਼ਤ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਕੀਰਤ ਸਿੰਘ ਜੀ ਮੇਰੇ ਛੋਟੇ ਵੀਰ ਹੀ ਹਨ, ਉਨ੍ਹਾਂ ਨੇ ਇਲਜ਼ਾਮ ਲਗਾਇਆ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਪ੍ਰੋਟੈਸਟ ਕੀਤਾ, ਮੈਂ ਹੱਕ ਵਜਾਉਂਦਾ ਪਿਆ ਹਾਂ ਕਿਉਂਕਿ ਐਨ.ਜੀ.ਟੀ. ਦੇ ਦੋ ਸਾਲ ਪਹਿਲਾਂ ਦੇ ਆਰਡਰ ਸਨ ਕਿ ਮਸ਼ੀਨਰੀ ਇਕੁਇਪਮੈਂਟ/ਟ੍ਰੇਨਿੰਗ ਮੁਹੱਈਆ ਕਰਵਾਈ ਜਾਵੇ ਤਾਂ ਕਿ ਕਿਸਾਨ ਪਰਾਲੀ ਨੂੰ ਸੰਭਾਲ ਸਕਣ ਪਰ ਕਿਸੇ ਨੇ ਨਹੀਂ ਕਰਵਾਈ। ਉਨ੍ਹਾਂ ਦੇ ਕੋਲ ਹੋਰ ਕੀ ਚਾਰਾ ਹੈ? ਏਕੜ ਦੀ 5000/- ਰੁਪਏ cost ਆਉਂਦੀ ਹੈ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਸਵਾਲ ਪੁੱਛੋ, ਸਵਾਲ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਨ੍ਹਾਂ ਨੂੰ ਤਾਂ ਤੁਸੀਂ ਲੈਕਚਰ ਕਰਨ ਦਿੰਦੇ ਹੋ ****

**ਮਾਨਯੋਗ ਸਪੀਕਰ:** ਕੋਈ ਵੀ ਨਾ ਕਰੋ, ਕੋਈ ਵੀ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੇਰੀ ਬੇਨਤੀ ਹੈ ਕਿ ਐਨ.ਜੀ.ਟੀ. ਦੇ ਆਰਡਰ ਲਾਗੂ ਨਹੀਂ ਹੋਏ ਅਤੇ ਪ੍ਰਤੀ ਕਿੱਲੇ ਦੀ ਪਰਾਲੀ ਸਾੜਨ ਦੀ 5000/- ਰੁਪਏ cost ਆਉਂਦੀ ਹੈ। ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਪੰਜਾਬ ਸਰਕਾਰ ਨੂੰ 97 ਕਰੋੜ ਰੁਪਏ for management of stubble ਦਿੱਤੇ ਸਨ, which was diverted to other issues. ਜਿਹੜਾ ਪ੍ਰਦੂਸ਼ਣ ਹੈ ਇਹ ਸੀਰੀਅਸ ਮਾਮਲਾ ਹੈ। ਠੀਕ ਹੈ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ and we hope seriously ਕਿ ਅਗਲੇ ਸੀਜ਼ਨ ਤੋਂ ਪਹਿਲਾਂ ਤੁਸੀਂ ਅਗਰ ਸੰਭਾਲ ਲਓਗੇ ਤਾਂ ਠੀਕ ਹੈ ਵਰਨਾ ਕਿਸਾਨ ਆਤਮ ਹੱਤਿਆ ਕਰ ਰਹੇ ਹਨ, ਉਨ੍ਹਾਂ ਕੋਲ ਕੋਈ ਚਾਰਾ ਨਹੀਂ ਹੈ ਜਾਂ ਤਾਂ ਉਨ੍ਹਾਂ ਨੂੰ 5000/- ਰੁਪਏ ਪ੍ਰਤੀ ਏਕੜ ਦੀ ਸਬਸਿਡੀ ਦੇ ਦੇਣ ਤਾਂ ਹੀ ਸਾਰੀ ਪਰਾਲੀ ਸੰਭਾਲੀ ਜਾ ਸਕਦੀ ਸੀ, I hope that we will be able to manage the stubble by the next season.

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਹਰਪ੍ਰਤਾਪ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਇੱਕ ਮਿੰਟ ਹਰਪ੍ਰਤਾਪ ਸਿੰਘ ਜੀ ਖੜ੍ਹੇ ਹਨ। ਹਾਂ ਜੀ ਹਰਪ੍ਰਤਾਪ ਸਿੰਘ ਜੀ।

**ਸਰਦਾਰ ਹਰਪ੍ਰਤਾਪ ਸਿੰਘ :** ਸਰ, ਮੈਂ ਖੁਦ ਜ਼ਿੰਮੀਦਾਰ ਹਾਂ ਅਤੇ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਿ. ਛੀਨਾ ਚੀਫ ਐਗਰੀਕਲਚਰ ਅਫ਼ਸਰ ਹਨ ਜਿਨ੍ਹਾਂ ਨੇ ਇੱਕ ਬਹੁਤ ਵਧੀਆ ਕੰਮ ਕੀਤਾ ਹੈ। ਉਨ੍ਹਾਂ ਨੇ ਇੱਕ ਸੁਪਰ ਕਟਰ ਤਿਆਰ ਕੀਤਾ ਹੈ, ਜਿਸ ਨਾਲ ਪਰਾਲੀ ਕੱਟ ਕੇ ਉਸ ਮਗਰੋਂ ਰੋਟਾਵੇਟਰ ਫੇਰ ਦੇਣ ਨਾਲ ਪਰਾਲੀ ਦਾ ਕੋਈ ਨਿਸ਼ਾਨ ਨਹੀਂ ਲੱਭਦਾ। ਸਪੀਕਰ ਸਾਹਿਬ, ਫਿਰ ਇੰਨੀ

**** Expunged as ordered by the Chair.

[ਸਰਦਾਰ ਹਰਪ੍ਰਤਾਪ ਸਿੰਘ]
ਕਿਹੜੀ ਮੁਸ਼ਕਿਲ ਹੈ ? ਇਹ ਤਾਂ ਸਾਰਾ ਸੌਖਾ ਕੰਮ ਹੀ ਹੈ ਜੀ, ਨਾ ਅੱਗ ਲਾਉਣੀ ਪੈਣੀ ਹੈ। ਦੂਜੀ ਗੱਲ, ਅੱਗ ਲਾਉਣ ਨਾਲ ਇੱਕ ਕੀੜਾ ਜਿਸ ਨੂੰ ਮਿੱਤਰ ਕੀੜਾ ਕਹਿੰਦੇ ਹਨ, ਉਹ ਸੜ ਜਾਂਦਾ ਸੀ ਪਰ ਇਸ ਤਰੀਕੇ ਨਾਲ ਉਹ ਵਿੱਚ ਹੀ ਰਹਿੰਦਾ ਹੈ ਅਤੇ ਉਸ ਨਾਲ ਤੁਹਾਡੀ ਫ਼ਸਲ ਦਾ ਝਾੜ ਵੀ ਵਧਦਾ ਹੈ। ਇਸ ਵਿੱਚ ਕਿਹੜੀ ਔਖੀ ਗੱਲ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ:** ਹਰਪ੍ਰਤਾਪ ਜੀ, ਇਸ ਦੀ cost ਕਿੰਨੀ ਹੈ? (ਵਿਘਨ)

**ਮਾਨਯੋਗ ਸਪੀਕਰ:** ਇੱਕ ਮਿੰਟ ਖਹਿਰਾ ਸਾਹਿਬ, ਤੁਹਾਡੀ ਗੱਲ ਆ ਗਈ ਸੀ। (ਵਿਘਨ) ਹਾਂ ਜੀ, ਖਹਿਰਾ ਸਾਹਿਬ ਬੋਲੋ ਤੁਸੀਂ, ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਤੁਸੀਂ ਕਹਿੰਦੇ ਸੀ ਕਿ ਹਾਊਸ ਕੋਲ ਬਿਜ਼ਨਸ ਨਹੀਂ ਹੈ, ਇਕੱਲਾ ਪਰਾਲੀ ਦੇ ਮੈਟਰ ਉਤੇ ਬੋਲਣ ਲਈ 15 ਮੈਂਬਰ ਖੜ੍ਹੇ ਹੋਏ ਹਨ। ਡਿਸਕਸ਼ਨ ਹੀ ਨਹੀਂ ਅਲਾਓ ਕੀਤੀ ਜਾ ਰਹੀ ਹੈ। ਸੈਸ਼ਨ ਨੂੰ ਐਕਸਟੈਂਡ ਕਰੋ ਤਾਂ ਕਿ ਪਰਾਲੀ ਦੇ ਮੁੱਦੇ ਤੇ ਪੂਰੀ ਡਿਸਕਸ਼ਨ ਕਰਵਾਈ ਜਾ ਸਕੇ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ.... ਸਪਲੀਮੈਂਟਰੀ ਪੁੱਛੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਤੁਸੀਂ ਕਹਿੰਦੇ ਹੋ ਕਿ ਬਿਜ਼ਨਸ ਨਹੀਂ ਹੈ। Look at the business here. ਸੈਸ਼ਨ ਤਾਂ ਐਕਸਟੈਂਡ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਸਪਲੀਮੈਂਟਰੀ ਪੁੱਛੋ। ਸਪਲੀਮੈਂਟਰੀ ਤਾਂ ਕੋਈ ਕੀਤੀ ਨਹੀਂ ਹੈ।(ਵਿਘਨ)

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਸਰਦਾਰ ਗੁਰਕੀਰਤ ਸਿੰਘ ਨੇ ਸਵਾਲ ਕੀਤਾ ਹੈ। ਅੱਜ ਤੁਸੀਂ ਐਲਾਨ ਕਰ ਦਿਓ ਕਿ ਜਿਹੜਾ ਪਰਾਲੀ ਨਹੀਂ ਸਾੜੇਗਾ, ਉਨ੍ਹਾਂ ਕਿਸਾਨਾਂ ਨੂੰ ਦਸ ਹਜ਼ਾਰ ਰੁਪਿਆ ਪ੍ਰਤੀ ਏਕੜ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਜ਼ਿਲ੍ਹਾ ਸੰਗਰੂਰ ਦੇ ਸਕੂਲਾਂ ਦਾ ਨਵਨਿਰਮਾਣ ਕਰਨਾ

*700. **ਸਰਦਾਰ ਹਰਪਾਲ ਸਿੰਘ ਚੀਮਾ** : ਕਿ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਸੰਗਰੂਰ ਅੰਦਰ ਕਈ ਪ੍ਰਾਇਮਰੀ ਅਤੇ ਹਾਈ ਸਕੂਲ ਅਨਸੇਫ (ਨਾ ਬੈਠਣ ਯੋਗ) ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦਾ ਕਦੋਂ ਤੱਕ ਨਵਨਿਰਮਾਣ ਕਰ ਦਿੱਤਾ ਜਾਵੇਗਾ?

**ਸ਼੍ਰੀਮਤੀ ਅਰੁਨਾ ਚੌਧਰੀ** : ਜੀ ਹਾਂ। ਜ਼ਿਲ੍ਹਾ ਸੰਗਰੂਰ ਅੰਦਰ 04 ਸਰਕਾਰੀ ਪ੍ਰਾਇਮਰੀ ਸਕੂਲ ਕੱਪਿਆਲ, ਪੱਕੀ ਖਨੌਰੀ, ਨਵਾਬਗੰਜ ਮਲੇਰਕੋਟਲਾ ਅਤੇ ਮਲੇਰਕੋਟਲਾ ਕੰਨਿਆ ਅਨਸੇਫ ਹਨ। ਜ਼ਿਲ੍ਹਾ ਸੰਗਰੂਰ ਅੰਦਰ ਕੋਈ ਵੀ ਸਰਕਾਰੀ ਹਾਈ ਸਕੂਲ ਅਨਸੇਫ ਨਹੀ ਹੈ। ਅਨਸੇਫ ਸਰਕਾਰੀ ਪ੍ਰਾਇਮਰੀ ਸਕੂਲ ਨਵਾਬਗੰਜ ਮਲੇਰਕੋਟਲਾ ਅਤੇ ਮਲੇਰਕੋਟਲਾ ਕੰਨਿਆ ਸਕੂਲ ਲਈ ਸਰਵ ਸਿੱਖਿਆ ਅਭਿਆਨ ਦੀ ਸਾਲਾਨਾ ਪਲਾਨ 2015-16 ਤਹਿਤ ਕ੍ਰਮਵਾਰ 4 ਅਤੇ 3 ਕਮਰੇ ਪ੍ਰਵਾਨ ਹੋ ਚੁੱਕੇ ਹਨ ਜਿਨ੍ਹਾਂ ਦੀ ਬਣਦੀ ਕੁੱਲ ਰਾਸ਼ੀ 51.786 ਲੱਖ ਰੁਪਏ (ਪ੍ਰਤੀ ਕਮਰਾ 7.398 ਲੱਖ ਰੁਪਏ) ਹੈ ਪ੍ਰੰਤੂ ਲੋੜੀਂਦੀ ਰਾਸ਼ੀ ਪ੍ਰਾਪਤ ਨਹੀ ਹੋਈ। ਸਰਕਾਰੀ ਪ੍ਰਾਇਮਰੀ ਸਕੂਲ ਕੱਪਿਆਲ ਅਤੇ ਪੱਕੀ ਖਨੌਰੀ ਸਕੂਲ ਲਈ ਨਾਬਾਰਡ ਪ੍ਰੋਜੈਕਟ 2017-18 ਤਹਿਤ ਲੋੜੀਂਦੇ ਕਮਰਿਆਂ ਦੀ ਤਜਵੀਜ਼ ਭੇਜੀ ਜਾ ਰਹੀ ਹੈ, ਫੰਡਜ਼ ਪ੍ਰਾਪਤ ਹੋਣ ਤੇ ਨਵਨਿਰਮਾਣ ਕਰ ਦਿੱਤਾ ਜਾਵੇਗਾ।

---

## ਸ੍ਰੀ ਮੁਕਤਸਰ ਸਾਹਿਬ ਵਿਖੇ ਰੇਲਵੇ ਓਵਰ ਬ੍ਰਿਜ ਬਣਾਉਣਾ

*562. **ਸਰਦਾਰ ਕੰਵਰਜੀਤ ਸਿੰਘ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ੍ਰੀ ਮੁਕਤਸਰ ਸਾਹਿਬ ਵਿਖੇ ਰੇਲਵੇ ਓਵਰ ਬਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਅਜੋਕੀ ਸਥਿਤੀ ਕੀ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ** : ਸ਼੍ਰੀਮਾਨ ਜੀ, ਹਾਂ ਜੀ, ਸ੍ਰੀ ਮੁਕਤਸਰ ਸਾਹਿਬ ਵਿਖੇ ਰੇਲਵੇ ਓਵਰ ਬਰਿਜ ਬਣਾਉਣ ਸਬੰਧੀ ਪਹਿਲਾਂ ਪ੍ਰਵਾਨਤ ਤਜਵੀਜ਼ ਹਾਲ ਦੀ ਘੜੀ ਵਿਚਾਰ ਅਧੀਨ ਹੈ।

---

## ਖੇਤੀਬਾੜੀ ਨੀਤੀ ਬਣਾਉਣਾ

*710. **ਸਰਦਾਰ ਪਰਮਿੰਦਰ ਸਿੰਘ ਪਿੰਕੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਰਕਾਰ ਖੇਤੀਬਾੜੀ ਨੂੰ ਉਤਸ਼ਾਹਿਤ ਕਰਨ ਲਈ ਖੇਤੀਬਾੜੀ ਨੀਤੀ ਬਣਾਉਣ ਦਾ ਵਿਚਾਰ ਰੱਖਦੀ ਹੈ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਜਵਾਬ ਹਾਂ ਵਿੱਚ ਹੋਵੇ ਤਾਂ ਇਹ ਖੇਤੀਬਾੜੀ ਨੀਤੀ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

**ਕੈਪਟਨ ਅਮਰਿੰਦਰ ਸਿੰਘ :** (ੳ) ਹਾਂ ਜੀ।

(ਅ) ਪੰਜਾਬ ਰਾਜ ਦੀ ਨਵੀਂ ਖੇਤੀਬਾੜੀ ਨੀਤੀ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਇਸ ਨੂੰ ਛੇਤੀ ਹੀ ਮੁਕੰਮਲ ਕਰ ਲਿਆ ਜਾਵੇਗਾ।

---

## ਅਹਿਮਦਗੜ੍ਹ (ਸੰਗਰੂਰ) ਵਿਖੇ ਸੀਵੇਜ ਟ੍ਰੀਟਮੈਂਟ ਪਲਾਂਟ ਨੂੰ ਚਾਲੂ ਕਰਨਾ

*632. **ਸਰਦਾਰ ਸੁਰਜੀਤ ਸਿੰਘ ਧੀਮਾਨ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਅਹਿਮਦਗੜ੍ਹ (ਸੰਗਰੂਰ) ਵਿਖੇ ਸੀਵੇਜ ਟ੍ਰੀਟਮੈਂਟ ਪਲਾਂਟ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ;

(ਅ) ਉਕਤ ਪ੍ਰੋਜੈਕਟ ਦੀ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਇਸ ਕੰਮ ਲਈ ਹੁਣ ਤੱਕ ਜਾਰੀ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ;

(ੲ) ਸੀਵੇਜ ਟ੍ਰੀਟਮੈਂਟ ਪਲਾਂਟ ਨੂੰ ਮੁਕੰਮਲ ਕਰਨ ਅਤੇ ਚਾਲੂ ਕਰਨ ਵਿੱਚ ਕਿੰਨਾ ਸਮਾਂ ਲੱਗਣ ਦੀ ਸੰਭਾਵਨਾ ਹੈ?

**ਸਰਦਾਰ ਨਵਜੋਤ ਸਿੰਘ ਸਿੱਧੂ :** (ੳ) ਅਹਿਮਦਗੜ੍ਹ ਵਿਖੇ ਸੀਵੇਜ ਟ੍ਰੀਟਮੈਂਟ ਪਲਾਂਟ ਬਣਾਉਣ ਦੀ ਵਿਵਸਥਾ ਅਰਬਨ ਮਿਸ਼ਨ ਸਕੀਮ ਤਹਿਤ 10.16 ਕਰੋੜ ਰੁਪਏ ਦੀ ਪ੍ਰਵਾਨ ਹੋਈ ਡਿਟੇਲਡ ਪ੍ਰੋਜੈਕਟ ਰਿਪੋਰਟ ਵਿੱਚ ਕੀਤੀ ਗਈ ਹੈ। ਸੀਵੇਜ ਟ੍ਰੀਟਮੈਂਟ ਪਲਾਂਟ ਬਣਾਉਣ ਦਾ ਕੰਮ ਅਜੇ ਸ਼ੁਰੂ ਨਹੀਂ ਹੋਇਆ।

(ਅ) ਪ੍ਰਵਾਨਤ ਡਿਟੇਲਡ ਪ੍ਰੋਜੈਕਟ ਰਿਪੋਰਟ ਵਿੱਚ ਸੀਵੇਜ ਟ੍ਰੀਟਮੈਂਟ ਪਲਾਂਟ ਬਣਾਉਣ ਲਈ 6.47 ਕਰੋੜ ਰੁਪਏ ਦੀ ਵਿਵਸਥਾ ਹੈ। ਇਸ ਕੰਮ ਲਈ ਫੰਡਜ਼ ਦੀ ਵਿਵਸਥਾ ਕੀਤੀ ਜਾ ਰਹੀ ਹੈ।

(ੲ) ਫੰਡਜ਼ ਦੀ ਵਿਵਸਥਾ ਹੋਣ ਉਪਰੰਤ ਇਹ ਕੰਮ ਮੁਕੰਮਲ ਹੋਣ ਲਈ ਇਕ ਸਾਲ ਦਾ ਸਮਾਂ ਲੱਗੇਗਾ।

---

## ਰਈਆ ਵਿਖੇ ਜੀ.ਟੀ. ਰੋਡ ਦੇ ਥੱਲਿਓਂ ਦੀ ਫੇਰੂਮਾਨ ਨੂੰ ਜਾਣ ਲਈ ਸੜਕ ਲਈ ਜੀ.ਟੀ. ਰੋਡ ਤੇ ਅੰਡਰ ਬ੍ਰਿਜ ਬਣਾਉਣਾ

*584. **ਸਰਦਾਰ ਸੰਤੋਖ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਈਆ (ਤਹਿਸੀਲ ਬਾਬਾ ਬਕਾਲਾ) ਵਿਖੇ ਜੀ.ਟੀ. ਰੋਡ ਦੇ ਥੱਲਿਓਂ ਦੀ ਪਿੰਡ ਫੇਰੂਮਾਨ ਨੂੰ ਜਾਣ ਵਾਲੀ ਸੜਕ ਲਈ ਜੀ.ਟੀ. ਰੋਡ ਦੇ ਹੇਠਾਂ ਵਾਲਾ ਰਸਤਾ ਬਹੁਤ ਤੰਗ ਹੈ ਜਿਸ ਕਰਕੇ ਉੱਥੇ ਹਰ ਵੇਲੇ ਜਾਮ ਲੱਗਾ ਰਹਿੰਦਾ ਹੈ ਅਤੇ ਬਹੁਤ ਸਾਰੇ ਪਿੰਡਾਂ ਨੂੰ ਆਉਣ-ਜਾਣ ਵਾਸਤੇ ਬੜੀ ਅਸੁਵਿਧਾ ਰਹਿੰਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਅੰਡਰ ਬ੍ਰਿਜ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ, ਜਲੰਧਰ-ਅੰਮ੍ਰਿਤਸਰ ਸੜਕ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਦੇ ਅਧੀਨ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ, ਜਲੰਧਰ ਦੇ ਅਨੁਸਾਰ ਇਸ ਅੰਡਰ ਬ੍ਰਿਜ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

## ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਰਾਜ ਪੱਧਰ ਤੇ ਮਨਾਉਣ ਸਬੰਧੀ

*711. **ਸਰਦਾਰ ਪਰਮਿੰਦਰ ਸਿੰਘ ਪਿੰਕੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਦਾਰ ਭਗਤ ਸਿੰਘ ਦੀ ਮਹਾਨ ਸ਼ਹਾਦਤ ਨੂੰ ਦੇਖਦੇ ਹੋਏ, ਕੀ ਸਰਕਾਰ ਉਨ੍ਹਾਂ ਦੇ ਜਨਮ ਦਿਵਸ ਨੂੰ ਰਾਜ ਪੱਧਰ ਤੇ ਮਨਾਉਣ ਦਾ ਵਿਚਾਰ ਰੱਖਦੀ ਹੈ?

**ਕੈਪਟਨ ਅਮਰਿੰਦਰ ਸਿੰਘ :** ਹਾਂ ਜੀ ।

---

## ਰੋਪੜ ਨੂਰਪੁਰ ਬੇਦੀ-ਕਾਨ੍ਹਪੁਰ ਖੂਹੀ ਸੜਕ ਦੀ ਰੀਕਾਰਪੈਟਿੰਗ ਕਰਨਾ

*679. **ਸਰਦਾਰ ਅਮਰਜੀਤ ਸਿੰਘ ਸੰਦੋਆ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਰੋਪੜ ਤੋਂ ਨੂਰਪੁਰ ਬੇਦੀ ਅਤੇ ਨੂਰਪੁਰ ਬੇਦੀ ਤੋਂ ਕਾਨ੍ਹਪੁਰ ਖੂਹੀ ਸੜਕ ਬਿਲਕੁਲ ਟੁੱਟੀ ਹੋਈ ਹੈ ਅਤੇ ਆਉਣ-ਜਾਣ ਵਾਲੇ ਲੋਕਾਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ ਕੀ ਇਸ ਸੜਕ ਦੀ ਰੀਕਾਰਪੈਟਿੰਗ ਦਾ ਕੋਈ ਪ੍ਰਸਤਾਵ ਸਰਕਾਰ ਦੇ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :** ਸ਼੍ਰੀਮਾਨ ਜੀ, (ੳ) ਹਾਂ ਜੀ,

(ਅ) ਰੋਪੜ ਤੋਂ ਨੂਰਪੁਰ ਬੇਦੀ ਸੜਕ ਦੀ ਅਪਗ੍ਰੇਡੇਸ਼ਨ ਦਾ ਕੰਮ ਪ੍ਰਗਤੀ ਅਧੀਨ ਹੈ। ਇਸ ਸੜਕ ਦੀ ਆਰ.ਡੀ 0.00 ਤੋਂ 12.50 ਕਿ.ਮੀ. ਤੱਕ ਦਾ ਕੰਮ ਲਗਭਗ 70% ਮੁਕੰਮਲ ਹੋ ਚੁੱਕਾ ਹੈ। ਲੋੜੀਂਦੇ ਫੰਡ ਉਪਲੱਬਧ ਹੋਣ ਤੇ ਰਹਿੰਦਾ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ। ਆਰ.ਡੀ 12.50 ਤੋਂ 32.62 ਕਿ.ਮੀ. (ਝੱਜ ਚੌਂਕ) ਤੱਕ ਦਾ ਕੰਮ ਲਗਭਗ 46% ਮੁਕੰਮਲ ਹੋ ਚੁੱਕਾ ਹੈ। ਨੈਸ਼ਨਲ ਗ੍ਰੀਨ ਟ੍ਰਿਬਿਊਨਲ ਦਿੱਲੀ ਵੱਲੋਂ ਦਰੱਖਤਾਂ ਦੀ ਕਟਾਈ ਤੇ ਰੋਕ ਲਾਉਣ ਕਾਰਨ ਕੰਮ ਮੁਕੰਮਲ ਹੋਣ ਵਿੱਚ ਦੇਰੀ ਹੋ ਰਹੀ ਹੈ। ਕੰਮ ਨੂੰ ਮਿਤੀ 30.06.2018 ਤੱਕ ਮੁਕੰਮਲ ਕਰਨ ਲਈ ਪੁਰਜ਼ੋਰ ਉਪਰਾਲੇ ਕੀਤੇ ਜਾ ਰਹੇ ਹਨ। ਝੱਜ ਚੌਂਕ ਤੋਂ ਕਾਨ੍ਹਪੁਰ ਖੂਹੀ ਤੱਕ ਦਾ ਪੈਚ ਵਰਕ ਦਾ ਕੰਮ ਲਗਭਗ 60% ਮੁਕੰਮਲ ਹੋ ਚੁੱਕਾ ਹੈ, ਜੋ ਕਿ ਮਿਤੀ 31.03.2018 ਤੱਕ ਮੁਕੰਮਲ ਹੋ ਜਾਵੇਗਾ।

---

## UNSTARRED QUESTIONS AND ANSWERS

### ਜੇਲ੍ਹਾਂ ਵਿਚ ਰਾਸ਼ਨ ਦੀ ਖਰੀਦ ਵਿਚ ਹੋਈ ਘਪਲੇਬਾਜ਼ੀ

133. **ਸਰਦਾਰ ਕੁਲਤਾਰ ਸਿੰਘ ਸੰਧਵਾਂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਸਾਲ 2013 ਤੋਂ ਸਾਲ 2016 ਦਰਮਿਆਨ ਪੰਜਾਬ ਰਾਜ ਦੀਆਂ 29 ਜੇਲ੍ਹਾਂ ਲਈ ਕਈ ਕਰੋੜਾਂ ਰੁਪਏ ਦੇ ਰਾਸ਼ਨ ਦੀ ਖਰੀਦ ਬਿਨਾਂ ਟੈਂਡਰ ਪ੍ਰਾਪਤ ਕੀਤੇ ਬਜ਼ਾਰੀ ਭਾਅ ਤੋਂ ਜ਼ਿਆਦਾ ਭਾਅ ਤੇ ਕੀਤੀ ਗਈ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਹੋਈ ਗੜਬੜੀ ਕਾਰਨ ਪੰਜਾਬ ਸਰਕਾਰ ਦੇ ਖਜ਼ਾਨੇ ਨੂੰ 100 ਕਰੋੜ ਰੁਪਏ ਦਾ ਵਿੱਤੀ ਨੁਕਸਾਨ ਹੋਇਆ ਹੈ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਸ ਵਿੱਤੀ ਨੁਕਸਾਨ ਦੇ ਲਈ ਕਿਹੜੇ ਅਧਿਕਾਰੀ ਜ਼ਿੰਮੇਵਾਰ ਹਨ ਅਤੇ ਉਨ੍ਹਾਂ ਦੇ ਖਿਲਾਫ਼ ਕੀਤੀ ਗਈ ਕਾਰਵਾਈ ਸਬੰਧੀ ਦਸਤਾਵੇਜ਼ ਦਿੱਤੇ ਜਾਣ?

**ਕੈਪਟਨ ਅਮਰਿੰਦਰ ਸਿੰਘ :**(ੳ) ਨਹੀਂ ਜੀ।

(ਅ) ਨਹੀਂ ਜੀ।

(ੲ) ਸਵਾਲ ਪੈਦਾ ਨਹੀਂ ਹੁੰਦਾ ।

---

### ਬੇਘਰਿਆਂ ਲਈ ਘਰ ਬਣਾਉਣ ਅਤੇ ਪੁਰਾਣੇ ਘਰਾਂ ਦੀ ਮੁਰੰਮਤ ਲਈ ਜਾਰੀ ਕੀਤੀ ਰਕਮ ਵਿੱਚ ਹੇਰਾ–ਫੇਰੀ

134. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਪੰਜਾਬ ਵਿੱਚ ਅਕਾਲੀ–ਭਾਜਪਾ ਸਰਕਾਰ ਵਲੋਂ ਬੇਘਰਿਆਂ ਲਈ ਘਰ ਬਣਾਉਣ ਜਾਂ ਪੁਰਾਣੇ ਘਰਾਂ ਦੀ ਮੁਰੰਮਤ ਕਰਵਾਉਣ ਲਈ ਜਾਰੀ ਕੀਤੇ ਗਏ ਕਰੋੜਾਂ ਰੁਪਿਆਂ ਵਿੱਚ ਵੱਡੀ ਪੱਧਰ ਤੇ ਹੇਰਾ–ਫੇਰੀਆਂ ਹੋਈਆਂ ਸਨ ਅਤੇ ਇਸ ਬਾਰੇ ਵੱਖ–ਵੱਖ ਜ਼ਿਲ੍ਹਿਆਂ ਵਿੱਚ ਪੜਤਾਲ ਕਰਨ ਦੇ ਹੁਕਮ ਜਾਰੀ ਕੀਤੇ ਗਏ ਸਨ;

(ਅ) ਜੇਕਰ ਅਜਿਹਾ ਹੋਵੇ ਤਾਂ ਪੜਤਾਲ ਅਧੀਨ ਲਿਆਂਦੇ ਗਏ ਵਿਧਾਨ ਸਭਾ ਹਲਕੇ ਅਤੇ ਉਨ੍ਹਾਂ ਨੂੰ ਜਾਰੀ ਕੀਤੀ ਗਈ ਗਰਾਂਟ ਦੇ ਵੇਰਵੇ ਦਿੱਤੇ ਜਾਣ;

(ੲ) ਉਪਰੋਕਤ ਭਾਗ (ੳ) ਵਿੱਚ ਦਿੱਤੇ ਗਏ ਹੁਕਮਾਂ ਦੀ ਪਾਲਣਾ ਵਿੱਚ ਪ੍ਰਾਪਤ ਹੋਈਆਂ ਪੜਤਾਲੀਆ ਰਿਪੋਰਟਾਂ ਦੀ ਨਕਲ ਦਿੱਤੀ ਜਾਵੇ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** : ਸ਼੍ਰੀਮਾਨ ਜੀ, (ੳ) ਆਰ.ਡੀ.ਓ.(ਐਸ.) -23 (ਸੇਮਗ੍ਰਸਤ ਵਾਲੇ ਇਲਾਕਿਆਂ ਵਿੱਚ ਬੇਘਰੇ ਵਿਅਕਤੀਆਂ ਨੂੰ ਮਕਾਨ ਬਣਾਉਣ/ਮੁਰੰਮਤ ਲਈ) ਸਕੀਮ ਨੂੰ ਲਾਗੂ ਕਰਨ ਲਈ ਤਿੰਨ ਜ਼ਿਲ੍ਹਿਆਂ ਨੂੰ 50.00 ਕਰੋੜ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਸੀ। ਜਿਸ ਵਿਚੋ 31.00 ਕਰੋੜ ਰੁਪਏ ਦੀ ਰਾਸ਼ੀ ਜ਼ਿਲ੍ਹਾ ਫਾਜ਼ਿਲਕਾ ਵਿੱਚ 2.32 ਕਰੋੜ ਅਤੇ ਸ੍ਰੀ ਮੁਕਤਸਰ ਸਾਹਿਬ ਵਿੱਚ 28.72 ਕਰੋੜ ਰੁਪਏ ਦੀ ਰਾਸ਼ੀ ਲਾਭਪਾਤਰੀਆਂ ਨੂੰ ਵੰਡੀ ਗਈ ਸੀ, ਜੇਕਰ ਕੋਈ ਬੇਨਿਯਮੀਆਂ ਹੋਈਆਂ ਹਨ ਤਾਂ ਡਿਪਟੀ ਕਮਿਸ਼ਨਰ, ਸ੍ਰੀ ਮੁਕਤਸਰ ਸਾਹਿਬ ਅਤੇ ਫਾਜ਼ਿਲਕਾ ਨੂੰ ਪੜਤਾਲ ਕਰਨ ਲਈ ਹੁਕਮ ਜਾਰੀ ਕੀਤੇ ਗਏ ਹਨ। ਪੜਤਾਲ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ।

(ਅ) ਰਕਮ ਸਿਰਫ਼ ਜ਼ਿਲ੍ਹਾ ਫਾਜ਼ਿਲਕਾ ਅਤੇ ਸ੍ਰੀ ਮੁਕਤਸਰ ਸਾਹਿਬ ਵਿੱਚ ਖਰਚ ਕੀਤੀ ਗਈ ਹੈ ਅਤੇ ਇਸ ਦੀ ਪੜਤਾਲ ਕੀਤੀ ਜਾ ਰਹੀ ਹੈ।

(ੲ) ਪੜਤਾਲ ਰਿਪੋਰਟ ਦੀ ਉਡੀਕ ਕੀਤੀ ਜਾ ਰਹੀ ਹੈ।

---

## ਬੇਘਰਿਆਂ ਲਈ ਘਰ ਬਣਾਉਣ ਅਤੇ ਘਰਾਂ ਦੀ ਮੁਰੰਮਤ ਲਈ ਜਾਰੀ ਕੀਤੀ ਰਾਸ਼ੀ ਵਿਚੋਂ ਅਣਵਰਤੀ ਰਾਸ਼ੀ ਦਾ ਵੇਰਵਾ

135. **ਸਰਦਾਰ ਕੁਲਤਾਰ ਸਿੰਘ ਸੰਧਵਾਂ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਦੇ ਹਰੇਕ ਵਿਧਾਨ ਸਭਾ ਹਲਕੇ ਵਿੱਚ ਬੇਘਰਿਆਂ ਲਈ ਘਰ ਬਣਾਉਣ ਜਾਂ ਮੁਰੰਮਤ ਕਰਨ ਲਈ ਅਕਾਲੀ-ਭਾਜਪਾ ਸਰਕਾਰ ਵਲੋਂ ਜਾਰੀ ਕੀਤੀ ਗਈ ਰਾਸ਼ੀ ਵਿਚੋਂ ਕਿੰਨੀ ਰਾਸ਼ੀ ਮੌਜੂਦਾ ਨਵੀਂ ਸਰਕਾਰ ਦੇ ਹੋਂਦ ਵਿਚ ਆਉਣ ਤੇ ਅਣਵਰਤੀ ਗਈ ਸੀ;

(ਅ) ਕੀ ਉਪਰੋਕਤ ਅਣਵਰਤੀ ਰਾਸ਼ੀ ਨਵੀਂ ਗਠਿਤ ਪੰਜਾਬ ਸਰਕਾਰ ਵਲੋਂ ਸਬੰਧਿਤ ਜ਼ਿਲ੍ਹਿਆਂ/ਅਧਿਕਾਰੀਆਂ ਨੂੰ ਵਾਪਸ ਜਮ੍ਹਾਂ ਕਰਵਾਉਣ ਲਈ ਹੁਕਮ ਜਾਰੀ ਕੀਤੇ ਸਨ ਜਾਂ ਇਸ ਨੂੰ ਖਰਚ ਕਰਨ ਲਈ ਆਗਿਆ ਦੇ ਦਿੱਤੀ ਗਈ ਸੀ; ਜੇਕਰ ਹਾਂ ਤਾਂ ਸਬੰਧਿਤ ਪੱਤਰਾਂ ਦੀਆਂ ਨਕਲਾਂ ਦਿੱਤੀਆਂ ਜਾਣ;

(ੲ) ਕੀ ਇਹ ਠੀਕ ਹੈ ਕਿ ਇਕੱਲੇ ਵਿਧਾਨ ਸਭਾ ਹਲਕਾ, ਮਲੋਟ ਵਿੱਚੋਂ ਸਰਕਾਰ ਵਲੋਂ ਬੇਘਰਿਆਂ ਜਾਂ ਘਰਾਂ ਦੀ ਮੁਰੰਮਤ ਕਰਵਾਉਣ ਲਈ ਵੱਡੇ ਪੱਧਰ ਤੇ ਅਰਜ਼ੀਆਂ ਪ੍ਰਾਪਤ ਕੀਤੀਆਂ ਗਈਆਂ ਹਨ;

(ਸ) ਜੇਕਰ ਉਪਰੋਕਤ ਭਾਗ (ੲ) ਦਾ ਉੱਤਰ ਹਾਂ ਵਿੱਚ ਹੈ ਤਾਂ ਇਕੱਲਾ ਵਿਧਾਨ ਸਭਾ ਹਲਕਾ ਮਲੋਟ ਹੀ ਚੁਣੇ ਜਾਣ ਦੇ ਕੀ ਕਾਰਨ ਹਨ ਅਤੇ ਇਸ ਦੇ ਚੁਣੇ ਜਾਣ ਲਈ ਕੀ ਮਾਪਦੰਡ ਅਪਣਾਇਆ ਗਿਆ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** : ਸ਼੍ਰੀਮਾਨ ਜੀ, (ੳ) 50.00 ਕਰੋੜ ਰੁਪਏ ਦੀ ਰਾਸ਼ੀ ਤਿੰਨ ਜ਼ਿਲ੍ਹਿਆਂ ਗੁਰਦਾਸਪੁਰ, ਫਾਜ਼ਿਲਕਾ ਅਤੇ ਸ੍ਰੀ ਮੁਕਤਸਰ ਸਾਹਿਬ ਵਿੱਚ ਬੇਘਰਿਆਂ ਨੂੰ ਨਵੇਂ ਘਰ ਅਤੇ ਘਰਾਂ ਦੀ ਮੁਰੰਮਤ ਲਈ ਜਾਰੀ ਕੀਤੀ ਸੀ। ਆਰ.ਡੀ.ਓ.(ਐਸ)-23 ਸੇਮ ਵਾਲੇ ਇਲਾਕਿਆਂ ਵਿੱਚ ਬੇਘਰੇ ਵਿਅਕਤੀਆਂ ਨੂੰ ਮਕਾਨ ਬਣਾਉਣ/ਮੁਰੰਮਤ ਕਰਵਾਉਣ ਲਈ ਸਕੀਮ ਅਧੀਨ 15.12 ਕਰੋੜ ਰੁਪਏ ਦੀ ਰਾਸ਼ੀ ਮੌਜੂਦਾ ਜ਼ਿਲ੍ਹਿਆਂ ਵਿੱਚ ਅਣਵਰਤੀ ਪਈ ਹੈ।

(ਅ) ਜੀ ਹਾਂ, ਪੰਜਾਬ ਸਰਕਾਰ ਨੇ ਉਪਰੋਕਤ ਰਾਸ਼ੀ ਜਮ੍ਹਾਂ ਕਰਨ ਦੇ ਹੁਕਮ ਦਿੱਤੇ ਸਨ, ਰਕਮ ਦੀ ਵਰਤੋਂ ਲਈ ਕੋਈ ਆਗਿਆ ਨਹੀਂ ਦਿੱਤੀ ਗਈ।

(ੲ) ਨਹੀਂ ਸ਼੍ਰੀਮਾਨ ਜੀ, ਇਹ ਸੱਚ ਨਹੀਂ ਹੈ।

(ਸ) ਲਾਗੂ ਨਹੀਂ ਹੈ।

---

## Welcome announcement by the Hon'ble Speaker

**ਮਾਨਯੋਗ ਸਪੀਕਰ** : ਮੈਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸਰਦਾਰ ਰਵਨੀਤ ਸਿੰਘ ਬਿੱਟੂ, ਮਾਨਯੋਗ ਮੈਂਬਰ ਪਾਰਲੀਮੈਂਟ ਅੱਜ ਸਦਨ ਦੀ ਕਾਰਵਾਈ ਦੇਖਣ ਲਈ ਗਵਰਨਰ ਬਾਕਸ ਵਿੱਚ ਹਾਜ਼ਰ ਹਨ। ਆਓ, ਅਸੀਂ ਇਨ੍ਹਾਂ ਨੂੰ ਜੀ ਆਇਆਂ ਕਹੀਏ।(ਥੰਪਿੰਗ)

---

## MATTERS RAISED DURING ZERO HOUR

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਕੱਲ੍ਹ ਦੀ ਟ੍ਰਿਬਿਊਨ ਅਖ਼ਬਾਰ ਵਿੱਚ ਪੂਰੇ ਸਫ਼ੇ ਦੀ ਖ਼ਬਰ ਹੈ ਕਿ ਪੰਜਾਬ ਵਿੱਚ ਦਿਨ ਦਿਹਾੜੇ ਗੈਰਕਾਨੂੰਨੀ ਮਾਈਨਿੰਗ ਹੋ ਰਹੀ ਹੈ, ਸ਼ਰ੍ਹੇਆਮ ਹੋ ਰਹੀ ਹੈ ਔਰ ਇਲਜ਼ਾਮ ਲੱਗੇ ਹਨ ਕਿ ਪਹਿਲਾਂ ਇਹ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਕਰਦੇ ਰਹੇ ਸਨ ਤੇ ਹੁਣ ** ** ਫਰੀਦਕੋਟ, ਫਿਰੋਜ਼ਪੁਰ, ਗੁਰਦਾਸਪੁਰ, ਸਮਰਾਲਾ, ਮੁੱਲਾਂਪੁਰ, ਖਰੜ, ਪਠਾਨਕੋਟ, ਤੁਸੀਂ ਗੱਲ ਕਰੋ ਸ਼ਾਹਕੋਟ.... (ਵਿਘਨ) ਇੱਥੇ ਹੀ ਬੱਸ ਨਹੀਂ ਮੇਰੇ ਕੋਲ ਜਸਟਿਸ ਨਾਰੰਗ ਦੀ ਰਿਪੋਰਟ ਹੈ। ਜਸਟਿਸ ਨਾਰੰਗ ਦੀ ਰਿਪੋਰਟ ਪੜ੍ਹੋ। ਜਿਹੜੀਆਂ ਖੱਡਾਂ ਅਲਾਟ ਹੋਈਆਂ, ਅਮਿਤ ਬਹਾਦਰ ਨੇਪਾਲੀ ਨੂੰ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਚੇਅਰ ਨੂੰ ਐਡਰੈਸ ਕਰੋ।(ਵਿਘਨ, ਸ਼ੋਰ)

---

** ** Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜਸਟਿਸ ਨਾਰੰਗ ਦੀ ਰਿਪੋਰਟ ਵਿੱਚ ਨੇਪਾਲੀ ਦੀ ਖੱਡ ਨੂੰ ਗੈਰਕਾਨੂੰਨੀ ਠਹਿਰਾਇਆ ਗਿਆ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ Do you admit that illegal mining is going on in the Punjab State ? Where is the Narang Report ? (ਵਿਘਨ, ਸ਼ੋਰ) ਜਸਟਿਸ ਨਾਰੰਗ ਦੀ ਰਿਪੋਰਟ ਟੇਬਲ ਕਿਉਂ ਨਹੀਂ ਹੋਈ ਔਰ ਜਿਹੜੀ ਬੋਲੀ ਗੈਰਕਾਨੂੰਨੀ ਹੋਈ ਸੀ, ਕੀ ਉਹ ਕੈਂਸਲ ਹੋਈ ਹੈ? ਤੁਸੀਂ ਚੀਫ ਸੈਕਟਰੀ ਸਾਹਿਬ ਨੂੰ ਕਿਹਾ ਸੀ ਕਿ 15 ਦਿਨਾਂ ਵਿੱਚ ਜਵਾਬ ਦਿੱਤਾ ਜਾਵੇ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬੈਠੋ.... ਬੈਠੋ.... ਬੈਠੋ.... ਬਾਕੀ ਸਾਰੇ ਬੈਠੋ ।

**Sardar Sukhpal Singh Khaira :** Where is the Narang Report ?

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਪਲੀਜ਼ ਚੇਅਰ ਨੂੰ ਐਡਰੈਸ ਕਰੋ।

**Sardar Sukhpal Singh Khaira :** Speaker Sahib, I am addressing you please. ਚੀਫ ਮਨਿਸਟਰ ਸਾਹਿਬ ਦਾ ਰਿਕਾਰਡ ਹੈ। ਨਾਰੰਗ ਕਮਿਸ਼ਨ ਦੀ ਰਿਪੋਰਟ ਆ ਗਈ ਹੈ। ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ 15 ਦਿਨਾਂ ਦੇ ਵਿੱਚ ਵਿੱਚ ਜਸਟਿਸ ਨਾਰੰਗ ਦੀ ਰਿਪੋਰਟ ਤੇ ਐਕਸ਼ਨ ਲਿਆ ਜਾਵੇਗਾ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ। ਤੁਸੀਂ ਸਵਾਲ ਨਹੀਂ ਪੁੱਛ ਸਕਦੇ। ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿੱਚ ਕਹਿ ਦਿੱਤੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੰਨਾ ਬਰਨਿੰਗ ਇਸ਼ੂ ਹੈ। ਖੱਡਾਂ ਗਲਤ ਹੋ ਗਈਆਂ, ਤੁਹਾਡਾ ਹੀ ਬਣਾਇਆ ਕਮਿਸ਼ਨ ਹੈ। ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ, ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ।(ਵਿਘਨ) ਸਰਦਾਰ ਬਲਬੀਰ ਸਿੰਘ ਸਿੱਧੂ।(ਵਿਘਨ) ਤੁਹਾਡੀ ਗੱਲ ਆ ਗਈ ਹੈ। ਸਰਦਾਰ ਬਲਬੀਰ ਸਿੰਘ ਸਿੱਧੂ। ਬਾਕੀ ਸਾਰੇ ਬੈਠੋ।(ਵਿਘਨ, ਸ਼ੋਰ) ਤੁਹਾਡੀ ਗੱਲ ਆ ਗਈ ਹੈ।(ਵਿਘਨ) ਚਲੋ ਕਹਿ ਲਓ। ਕਨਕਲੂਡ ਕਰ ਲੈਣ ਦਿਓ ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਮੇਰੀ humble request ਹੈ ਕਿ 10 ਅਗਸਤ, 2017 ਨੂੰ ਜਸਟਿਸ ਨਾਰੰਗ ਕਮਿਸ਼ਨ ਦੀ ਰਿਪੋਰਟ ਚੀਫ ਮਨਿਸਟਰ ਸਾਹਿਬ ਨੇ ਫੜ ਕੇ ਫੋਟੋ ਖਿਚਵਾਈ ਹੈ। ਇਸ ਰਿਪੋਰਟ ਦੀਆਂ ਰਿਕੁਮੈਂਡੇਸ਼ਨਜ਼ ਮੁਤਾਬਕ ਚੀਫ ਮਨਿਸਟਰ ਨੇ ਚੀਫ ਸੈਕਟਰੀ ਸਾਹਿਬ ਨੂੰ ਹਦਾਇਤ ਕੀਤੀ ਸੀ ਕਿ 15 ਦਿਨਾਂ ਦੇ ਵਿੱਚ ਵਿੱਚ ਐਕਸ਼ਨ ਦੱਸਿਆ ਜਾਵੇ ਕਿ ਕੀ ਐਕਸ਼ਨ ਲਿਆ ਹੈ?

---

** ** Expunged as ordered by the Chair.

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਹਿ ਲਈ ਹੈ। ਤੁਹਾਡੀ ਗੱਲ ਆ ਗਈ ਹੈ।(ਵਿਘਨ) ਸਰਦਾਰ ਬਲਬੀਰ ਸਿੰਘ ਸਿੱਧੂ।(ਵਿਘਨ, ਸ਼ੋਰ) ਹਾਂ ਜੀ, ਬ੍ਰਹਮ ਮਹਿੰਦਰਾ ਜੀ।(ਵਿਘਨ, ਸ਼ੋਰ) ਬਾਕੀ ਬੈਠੋ। ਤੁਹਾਡੀ ਗੱਲ ਆ ਗਈ ਹੈ।(ਵਿਘਨ, ਸ਼ੋਰ) ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ :** ਜਿਹੜੇ ਸ਼ਬਦ ਇਨ੍ਹਾਂ ਨੇ ਕਹੇ ਹਨ ਕਿ ** ** ਇਹ ਐਕਸਪੰਜ ਹੋਣੇ ਚਾਹੀਦੇ ਹਨ। ਇਹ ਇਨ੍ਹਾਂ ਦਾ sentence ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਐਕਸਪੰਜ ਕਰਾਂਗੇ।(ਵਿਘਨ, ਸ਼ੋਰ) ਸਰਦਾਰ ਬਲਬੀਰ ਸਿੰਘ ਸਿੱਧੂ। ਬੈਠੋ, ਬੈਠੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਇੱਕ ਬਹੁਤ ਅਹਿਮ ਮੁੱਦਾ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 15.3.2010 ਨੂੰ ਅਸੀਂ........

(ਇਸ ਸਮੇਂ ਸੰਸਦੀ ਮਾਮਲੇ ਮੰਤਰੀ, ਸ਼੍ਰੀ ਬ੍ਰਹਮ ਮਹਿੰਦਰਾ, ਸਥਾਨਕ ਸਰਕਾਰ ਮੰਤਰੀ, ਸਰਦਾਰ ਨਵਜੋਤ ਸਿੰਘ ਸਿੱਧੂ ਅਤੇ ਆਮ ਆਦਮੀ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਸਾਰੇ ਮੈਂਬਰ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** You can't force. Khaira Sahib, you can't force. (ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਪਲੀਜ਼ ਬੈਠੋ.... ਬੈਠੋ.... ਬੈਠੋ .....(ਵਿਘਨ)

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ)** : ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਕਹਿੰਦੇ ਹਨ ਕਿ ਇਹ ਸਾਰੇ ਕਰਦੇ ਹਨ, ਇਹ ਆਪਣੇ ਲਫਜ਼ ਵਾਪਸ ਲੈਣ .....(ਵਿਘਨ).....

**ਮਾਨਯੋਗ ਸਪੀਕਰ** : ਪਲੀਜ਼ ਬੈਠੋ।

**ਸਥਾਨਕ ਸਰਕਾਰ ਮੰਤਰੀ** : ** **

**ਮਾਨਯੋਗ ਸਪੀਕਰ** : ਪਲੀਜ਼ ਬੈਠੋ।

**ਸੰਸਦੀ ਮਾਮਲੇ ਮੰਤਰੀ** : ** **

---

** ** Not recorded/Expunged as ordered by the Chair.

**ਮਾਨਯੋਗ ਸਪੀਕਰ** : ਬਲਬੀਰ ਸਿੰਘ ਸਿੱਧੂ ਸਾਹਿਬ ਬੋਲਣਾ ਚਾਹੁੰਦੇ ਹਨ .....(ਵਿਘਨ...ਸ਼ੋਰ)....

**ਸੰਸਦੀ ਮਾਮਲੇ ਮੰਤਰੀ** : ** **

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਹਿ ਲਈ ਹੈ, ਬੈਠੋ। ...(ਵਿਘਨ)....

**ਸਥਾਨਕ ਸਰਕਾਰ ਮੰਤਰੀ** : ** **

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਹੈ .....(ਵਿਘਨ)....

**ਸਥਾਨਕ ਸਰਕਾਰ ਮੰਤਰੀ** : ** **

**ਮਾਨਯੋਗ ਸਪੀਕਰ** : ਤੁਸੀਂ ਗੱਲ ਕਹਿ ਲਈ ਹੈ, ਪਲੀਜ਼ ਬੈਠੋ ..... (ਵਿਘਨ)... ਤੁਸੀਂ ਆਪਣੀ ਗੱਲ ਕਹਿ ਲਈ ਹੈ .....

**ਸਥਾਨਕ ਸਰਕਾਰ ਮੰਤਰੀ** : ** **

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਹਿ ਲਈ ਹੈ, ਪਲੀਜ਼ ਬੈਠੋ ....(ਵਿਘਨ)....

**ਸੰਸਦੀ ਮਾਮਲੇ ਮੰਤਰੀ** : ** **

**ਸਰਦਾਰ ਸੁਖਪਾਲ ਸਿੰਘ ਖਹਿਰਾ** : ****

**ਮਾਨਯੋਗ ਸਪੀਕਰ** : ਪਲੀਜ਼, ਸਾਰੇ ਬੈਠ ਜਾਓ ....(ਵਿਘਨ).....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਨਕੁਆਇਰੀ ਕਰਵਾਓ ..... ਇਨਕੁਆਇਰੀ ਕਰਵਾਓ ....

**ਮਾਨਯੋਗ ਸਪੀਕਰ** : ਪਲੀਜ਼, ਸਾਰੇ ਬੈਠ ਜਾਓ ....

**ਸਥਾਨਕ ਸਰਕਾਰ ਮੰਤਰੀ** : ** **

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਨਕੁਆਇਰੀ ਕਰਵਾਓ ....

**ਸੰਸਦੀ ਮਾਮਲੇ ਮੰਤਰੀ** : ** **

**ਸਰਦਾਰ ਸੁਖਪਾਲ ਸਿੰਘ ਖਹਿਰਾ** : ** **

**ਸੰਸਦੀ ਮਾਮਲੇ ਮੰਤਰੀ** : ** **

**ਸਰਦਾਰ ਸੁਖਪਾਲ ਸਿੰਘ ਖਹਿਰਾ** : ** **

**ਸਥਾਨਕ ਸਰਕਾਰ ਮੰਤਰੀ** : ** **

---

** ** Not recorded/Expunged as ordered by the Chair.

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ। ਉਹ ਲਫਜ਼ ਮੈਂ ਐਕਸਪੰਜ ਕਰ ਚੁੱਕਿਆ ਹਾਂ। ਐਕਸਪੰਜ ਕਰ ਦਿੱਤੇ ਹਨ .....(ਵਿਘਨ).... ਬੈਠੋ, ਇਸ ਤਰ੍ਹਾਂ ਨਾ ਕਰੋ, ਤੁਸੀਂ ....(ਵਿਘਨ)... ਵਾਰੀ ਵਾਰੀ ਬੋਲੋ, ਇਸ ਤਰ੍ਹਾਂ ਨਾ ਕਰੋ ....

**ਸਰਦਾਰ ਸੁਖਪਾਲ ਸਿੰਘ ਖਹਿਰਾ** : 15 ਦਿਨਾਂ ਦਾ ਟਾਈਮ ਦਿੱਤਾ ਸੀ ਪਰ ਰਿਪੋਰਟ ਕਿੱਥੇ ਹੈ....(ਵਿਘਨ)....

**ਮਾਨਯੋਗ ਸਪੀਕਰ** : ਸਰਦਾਰ ਬਲਬੀਰ ਸਿੰਘ ਸਿੱਧੂ ਨੇ ਬੋਲਣਾ ਹੈ ....

**ਸੰਸਦੀ ਮਾਮਲੇ ਮੰਤਰੀ** : ** **

**ਸਥਾਨਕ ਸਰਕਾਰ ਮੰਤਰੀ** : ****

**ਮਾਨਯੋਗ ਸਪੀਕਰ** : ਬਾਕੀ ਬਹਿ ਜਾਓ, ਸਿੱਧੂ ਸਾਹਿਬ ਨੂੰ ਬੋਲਣ ਦਿਓ ....(ਵਿਘਨ)... ਸਿੱਧੂ ਸਾਹਿਬ ਨੂੰ ਬੋਲਣ ਦਿਓ ਜੀ, ਬਾਕੀ ਬੈਠੋ ਸਾਰੇ। ਸਿੱਧੂ ਸਾਹਿਬ ਨੂੰ ਬੋਲ ਲੈਣ ਦਿਓ ਜ਼ਰਾ। ....(ਵਿਘਨ)... ਅਮਨ ਜੀ, ਹੁਣ ਬੈਠੋ ....(ਵਿਘਨ) ਗੱਲ ਹੋ ਗਈ... ਇਸ ਤਰ੍ਹਾਂ ਨਹੀਂ। ਬੈਠੋ... ਬੈਠੋ... ਬੈਠੋ... ਬੈਠੋ। ਚਰਨਜੀਤ ਜੀ, ਤੁਸੀਂ ਵੀ ਬੈਠੋ ਪਲੀਜ਼। ਸਿੱਕੀ ਸਾਹਿਬ, ਬੈਠੋ। ਸਿੱਧੂ ਸਾਹਿਬ ਖੜ੍ਹੇ ਹਨ।

**ਸੰਸਦੀ ਮਾਮਲੇ ਮੰਤਰੀ** : ** **

**ਮਾਨਯੋਗ ਸਪੀਕਰ** : ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਧੰਨਵਾਦ, ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਇੱਕ ਬਹੁਤ ਹੀ ਅਹਿਮ ਮੁੱਦਾ ਲੈ ਕੇ ਆ ਰਿਹਾ ਹਾਂ ਕਿ 15.3.2010 ਨੂੰ ਇਸ ਪਵਿੱਤਰ ਸਦਨ ਨੇ ਯੂਨਾਨੀਮਸਲੀ ਇੱਕ ਫੈਸਲਾ ਕੀਤਾ ਸੀ, ਰੈਜ਼ੋਲਿਊਸ਼ਨ ਪਾਸ ਕੀਤਾ ਸੀ ਕਿ ਯੂ.ਟੀ. ਦੇ ਵਿੱਚ ਪੰਜਾਬੀ ਨੂੰ ਸਰਕਾਰੀ ਭਾਸ਼ਾ ਦੇ ਤੌਰ ਤੇ ਲਾਗੂ ਕਰਵਾਇਆ ਜਾਵੇ ਔਰ ਉਸ ਤੋਂ ਬਾਅਦ ਬਕਾਇਦਾ ਸੀ.ਐਮ. ਸਾਹਿਬ ਦੇ ਨਾਲ ਸਾਡੇ ਸਾਰੇ ਐਮ.ਐਲ.ਏ. ਮਿਲ ਕੇ ਗਵਰਨਰ ਹਾਊਸ ਵੀ ਗਏ ਕਿ ਪੰਜਾਬੀ ਲਾਗੂ ਕੀਤੀ ਜਾਵੇ ਪਰ ਅੱਜ ਤੱਕ ਉਹ ਲਾਗੂ ਨਹੀਂ ਹੋਈ। ਮੈਂ ਦੁਬਾਰਾ ਫਿਰ ਸਦਨ ਵਿੱਚ ਮਤਾ ਲੈ ਕੇ ਆ ਰਿਹਾ ਹਾਂ ਕਿ ਇਸ ਗੱਲ ਦੇ ਉਤੇ ਗੌਰ ਕੀਤੀ ਜਾਵੇ। ਜੋ ਯੂ.ਟੀ. ਦੇ ਵਿੱਚ ਸਾਡਾ 60 ਪ੍ਰਤੀਸ਼ਤ ਸ਼ੇਅਰ ਹੈ, ਅਸੀਂ ਉਸ ਤੋਂ ਵਾਂਝੇ ਹੁੰਦੇ ਜਾ ਰਹੇ ਹਾਂ ਅਤੇ ਪੰਜਾਬੀ ਲਾਗੂ ਕਰਵਾਉਣੀ ਬਹੁਤ ਜ਼ਰੂਰੀ ਹੈ। ਮੈਂ ਸਾਰੇ ਸਦਨ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਯੂਨਾਨੀਮਸਲੀ ਮਤਾ ਪਾਸ ਕਰਕੇ ਯੂ.ਟੀ. ਦੇ ਪ੍ਰਸਾਸ਼ਕ ਨੂੰ ਭੇਜਿਆ ਜਾਵੇ ਤਾਂ ਕਿ ਸਾਡਾ ਇਹ ਹੱਕ ਮਿਲ ਜਾਵੇ। ਧੰਨਵਾਦ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਰਾਜਾ ਵੜਿੰਗ ਜੀ। ....(ਵਿਘਨ).... ਰਾਜਾ ਵੜਿੰਗ ਜੀ ਪਹਿਲਾਂ ਦੇ ਖੜ੍ਹੇ ਹਨ। ਕਾਫੀ ਦੇਰ ਹੋ ਗਈ ਰਾਜਾ ਵੜਿੰਗ ਜੀ ਨੂੰ .....(ਵਿਘਨ)....

---

** ** Not recorded as ordered by the Chair.

ਰਾਜਾ ਵੜਿੰਗ ਜੀ। ....(ਵਿਘਨ)... ਬੋਲ ਲੈਣਾ ਪਰ ਹੁਣ ਬੈਠੋ। ਰਾਜਾ ਵੜਿੰਗ ਜੀ ਤੁਹਾਡੇ ਤੋਂ ਕਾਫੀ ਦੇਰ ਪਹਿਲਾਂ ਦੇ ਖੜ੍ਹੇ ਹਨ। ਬੈਠੋ ਜਰਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਬੋਲਣ ਦਾ ਸਮਾਂ ਵਿਰੋਧੀ ਧਿਰ ਵਾਲਿਆਂ ਦਾ ਸੀ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਅਖਬਾਰ ਵਿੱਚ ਆਇਆ ਹੈ ਅਤੇ ਇਹ ਬੜਾ ਵੱਡਾ ਮੁੱਦਾ ਹੈ। ਮਾਈਨਿੰਗ ਦਾ ਮੁੱਦਾ ਵਾਕਿਆ ਹੀ ਨਾਜ਼ੁਕ ਤੇ ਬੜਾ ਵੱਡਾ ਮੁੱਦਾ ਹੈ। ਪਿਛਲੀ ਸਰਕਾਰ ਵਿੱਚ ਅਸੀਂ ਰੌਲਾ ਪਾਉਂਦੇ ਰਹੇ ਕਿ ਕਿੰਨਾ ਵੱਡਾ ਘਪਲਾ ਹੋ ਰਿਹਾ ਹੈ। ਅੱਜ ਇਨ੍ਹਾਂ ਨੇ ਇਹ ਮੁੱਦਾ ਉਠਾਇਆ ਹੈ ਕਿ ਅਖਬਾਰ ਵਿੱਚ ਆਇਆ ਹੈ। ਬਿਲਕੁਲ ਜਾਂਚ ਪੜਤਾਲ ਹੋਣੀ ਚਾਹੀਦੀ ਹੈ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਪਰ ...(ਵਿਘਨ)... ਸੁਣੋ, ਸੁਣੋ, ਇੱਕ ਮਿੰਟ ਸੁਣੋ। ਤੁਸੀਂ ਕਿਹਾ ਕਿ ਇਧਰਲੇ ਸਾਰੇ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ....(ਵਿਘਨ)...

**ਸਥਾਨਕ ਸਰਕਾਰ ਮੰਤਰੀ** : ਹਾਂ ....

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਇੱਕ ਮਿੰਟ, ਇੱਕ ਮਿੰਟ, ਸਿੱਧੂ ਸਾਹਿਬ। ਇੱਕ ਮਿੰਟ let me speak, let me speak .....(ਵਿਘਨ)....

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਗੱਲ ਪੂਰੀ ਕਰ ਲੈਣ ਦਿਓ ਹੁਣ। ਬੈਠੋ, ਪਲੀਜ਼ ਤੁਸੀਂ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਇੱਕ ਮਿੰਟ। ਇੱਕ ਮਿੰਟ, ਜ਼ੀਰਾ ਜੀ। ਇਨ੍ਹਾਂ ਨੇ ਕਿਹਾ ਕਿ ਇਧਰਲੇ ਸਾਰਿਆਂ ਬਾਰੇ ਅਖਬਾਰ ਵਿੱਚ ਆਇਆ ਹੈ। ਇਹ ਅਖ਼ਬਾਰ ਹੈ (ਅਖ਼ਬਾਰ ਲਹਿਰਾਉਂਦੇ ਹੋਏ) ਜੇ ਸਾਰਾ ਕੁਝ ਅਖ਼ਬਾਰ ਦੇ ਮੁਤਾਬਿਕ ਕਰਨਾ ਹੈ, ਫਿਰ ਸਭ ਤੋਂ ਪਹਿਲਾਂ ਤਾਂ ਖਹਿਰਾ ਸਾਹਿਬ ਨੂੰ ਫੜੀਏ ਕਿ ਉਨ੍ਹਾਂ ਬਾਰੇ ਵੀ ਅਖ਼ਬਾਰ ਵਿੱਚ ਆਇਆ ਹੈ, ਉਨ੍ਹਾਂ ਦਾ ਨਾਂ ਵੀ ਅਖ਼ਬਾਰ ਵਿੱਚ ਆਇਆ ਹੈ ....(ਵਿਘਨ)... ਤੁਹਾਡਾ ਵੀ ਅਖ਼ਬਾਰ ਵਿੱਚ ਆਇਆ ਹੈ। ਅਖ਼ਬਾਰ ਵਿੱਚ ਸਾਡਾ ਕਿਸੇ ਦਾ ਨਾਮ ਨਹੀਂ ਆਇਆ, ਤੁਸੀਂ ਕਿਹਾ ਕਿ ਸਾਰੇ ** ** ਹਨ। ਤੁਹਾਡਾ ਨਾਮ ਆਇਆ ਹੈ ਅਤੇ ਤੁਸੀਂ ਕਿਹਾ ਮੈਂ ਸਾਧ ਹਾਂ, ਇਹ ਜੁਡੀਸ਼ੀਅਰੀ ** ** ਹੈ, ਕਮਾਲ ਹੋ ਗਈ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ, ਪਲੀਜ਼ ਤੁਸੀਂ ਬੈਠੋ। ਵਜ਼ੀਰ ਸਾਹਿਬ, ਤੁਸੀਂ ਪਲੀਜ਼ ਬੈਠੋ.... ਪਲੀਜ਼ ਬੈਠੋ। ਵਜ਼ੀਰ ਸਾਹਿਬ, ਪਲੀਜ਼ ਤੁਸੀਂ ਬੈਠੋ।(ਵਿਘਨ, ਸ਼ੋਰ)

**ਸਥਾਨਕ ਸਰਕਾਰ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਾਰੇ ਹਾਊਸ ਦੀ ਤੌਹੀਨ ਕੀਤੀ ਹੈ। ਇਨ੍ਹਾਂ ਦੇ ਖਿਲਾਫ ਰੈਜ਼ੋਲਿਊਸ਼ਨ ਲਿਆਉ.... (ਵਿਘਨ, ਸ਼ੋਰ) ਸਾਰੇ ਹਾਊਸ ਦੀ ਤੌਹੀਨ ਹੋਈ ਹੈ....(ਵਿਘਨ, ਸ਼ੋਰ) ਇਨ੍ਹਾਂ ਤੋਂ ਮੁਆਫ਼ੀ ਮੰਗਵਾਉ.... (ਵਿਘਨ, ਸ਼ੋਰ)

---

**Expunged as ordered by the Chair.

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਤੁਸੀਂ ਆਪਣੀ ਗੱਲ ਕਹਿ ਲਈ। (ਵਿਘਨ, ਸ਼ੋਰ) ਟੀਨੂ ਜੀ ਬੋਲਣਗੇ।.... ਜ਼ੀਰੋ ਆਵਰ ਹੈ, ਤੁਸੀਂ ਆਪਣੀ ਗੱਲ ਕਹਿ ਲਈ.... ਦੁਬਾਰਾ ਦੁਬਾਰਾ ਨਾ ਉਠੋ।.... ਪਲੀਜ਼, ਟੀਨੂ ਜੀ ਨੂੰ ਇੱਕ ਮਿੰਟ ਗੱਲ ਕਰ ਲੈਣ ਦਿਉ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਪੰਜਾਬ ਵਿਚ ਲਾਅ ਐਂਡ ਆਰਡਰ ਉਤੇ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਆਏ ਦਿਨ ਲੁੱਟਾਂ-ਖੋਹਾਂ, ਚੋਰੀਆਂ-ਡਕੈਤੀਆਂ ਔਰ ਗੈਂਗਸਟਰਾਂ ਦੀ ਲੜਾਈ, ਕਤਲ, ਰੇਪ ਇਹ ਸਾਰਾ ਕੁਝ ਆਪਾਂ ਸੁਣਦੇ-ਵੇਖਦੇ ਹਾਂ। ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਤਾਂ ਮੇਰੀ ਮਾਂ ਨਾਲ ਵੀ ਹੋਇਆ ਹੈ। ਮੈਂ ਨਹੀਂ ਸੀ ਚਾਹੁੰਦਾ ਕਿ ਮੈਂ ਹਾਊਸ ਵਿਚ ਗੱਲ ਕਰਾਂ ਪਰ ਫਿਰ ਮੈਂ ਸੋਚਿਆ ਜੇ ਹਸਪਤਾਲ ਦੀ ਨਰਸ ਲੁੱਟੀ ਗਈ, ਇੱਕ ਡਾਕਟਰ ਨੂੰ ਲੁੱਟ ਲਿਆ, ਇੱਕ ਟੀਚਰ ਨੂੰ ਲੁੱਟ ਲਿਆ, ਇੱਕ ਬੈਂਕ ਵਾਲੇ ਅਫ਼ਸਰ ਨੂੰ ਲੁੱਟ ਲਿਆ, ਬਜ਼ੁਰਗਾਂ ਨੂੰ ਰੋਜ਼ ਲੁੱਟਿਆ ਜਾਂਦਾ ਹੈ। ਪੰਜਾਬ ਵਿੱਚ ਬਜ਼ੁਰਗ ਵਿਚਾਰੇ ਹੁਣ ਆਮ ਸੜਕਾਂ ਉਤੇ ਘੁੰਮਣ ਤੋਂ ਡਰਦੇ ਹਨ ਕਿਉਂਕਿ ਪਤਾ ਕੋਈ ਨਹੀਂ ਕਿ ਲੁਟੇਰਿਆਂ ਨੇ ਕਦੋਂ ਪੈ ਜਾਣਾ ਹੈ। ਮੈਂ ਅਧਿਕਾਰੀਆਂ ਨਾਲ ਗੱਲ ਕੀਤੀ ਉਹ ਕਹਿੰਦੇ ਜੀ ਕਿ ਇਹ ਤਾਂ ਨਸ਼ੇੜੀ ਹੈ.... (ਵਿਘਨ) ਇੱਕ ਮਿੰਟ ਜੀ ਪਲੀਜ਼, ਇਹ ਤਾਂ ਨਸ਼ੇੜੀ ਹੈ, ਉਹ ਕਹਿੰਦੇ ਨਸ਼ੇ ਵਾਲੇ ਇਹ ਕੰਮ ਕਰਦੇ ਹਨ....(ਵਿਘਨ) ਪਲੀਜ਼ ਮੈਨੂੰ ਗੱਲ ਕਰ ਲੈਣ ਦਿਉ। ਸਪੀਕਰ ਸਾਹਿਬ, ਉਹ ਕਹਿੰਦੇ ਕਿ ਨਸ਼ੇੜੀ ਹੈ.... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਇਨ੍ਹਾਂ ਨੂੰ ਆਪਣੀ ਗੱਲ ਕਰ ਲੈਣ ਦਿਉ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਫਿਰ ਅਧਿਕਾਰੀ ਕਹਿੰਦੇ ਹਨ ਅਤੇ ਸਰਕਾਰ ਦੇ ਨੁਮਾਇੰਦੇ ਵੀ ਕਹਿੰਦੇ ਹਨ ਕਿ ਲੁੱਟਾਂ-ਖੋਹਾਂ ਕੋਈ ਵੱਡੀ ਪ੍ਰਾਬਲਮ ਨਹੀਂ, ਇਸ ਵੇਲੇ ਗੈਂਗ ਵੱਡੀ ਪ੍ਰਾਬਲਮ ਹੈ ਤੇ ਗੈਂਗ ਜਿਹੜੇ ਹਨ, ਉਹ ਵੱਡੇ ਕੰਮ ਕਰ ਰਹੇ ਹਨ।(ਵਿਘਨ, ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਕਈ ਮੈਂਬਰ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਪੈਂਫਲਿਟ ਵਿਖਾ ਰਹੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਵੀ ਆਪਣੀ ਸੀਟ ਉਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਪਵਨ ਕੁਮਾਰ ਟੀਨੂ:** ਮਾਨਯੋਗ ਸਪੀਕਰ ਸਾਹਿਬ, ਮੈਂ ਗੱਲ ਕਰਨੀ ਚਾਹੁੰਦਾ ਹਾਂ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਟੀਨੂ ਜੀ, ਤੁਸੀਂ ਪਹਿਲਾਂ ਆਪਣੇ ਸਾਥੀਆਂ ਨੂੰ ਬਿਠਾਉ।(ਵਿਘਨ, ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਯੂ.ਪੀ. ਦਾ ਸਭ ਤੋਂ ਵੱਡਾ ਗੈਂਗਸਟਰ...

**ਮਾਨਯੋਗ ਸਪੀਕਰ:** ਤੁਸੀਂ ਪਹਿਲਾਂ ਆਪਣੇ ਸਾਥੀਆਂ ਨੂੰ ਬਿਠਾਉ। (ਵਿਘਨ, ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਜਿਸ ਨੇ ਇਨਸਾਨਾਂ ਨੂੰ ਮਾਰ ਕੇ...

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ...(ਵਿਘਨ, ਸ਼ੋਰ)

**Shri Pawan Kumar Tinu :** No……no…..no…..no. ਅਜੇ ਗੱਲ ਕਰਨੀ ਹੈ। ਤੁਸੀਂ ਉਨ੍ਹਾਂ ਮੰਤਰੀ ਸਾਹਿਬਾਨ ਨੂੰ ਵੀ ਟਾਈਮ ਦਿੱਤਾ ਹੈ।(ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਸੀਰੀਅਸ ਗੱਲ ਕਰਨੀ ਹੈ। ਸਪੀਕਰ ਸਾਹਿਬ, ਉਹ ਰਾਜਾ ਭਈਆ POTA ਥੱਲੇ ਗ੍ਰਿਫਤਾਰ ਰਿਹਾ, ਲੁੱਟਾਂ-ਖੋਹਾਂ, ਫਿਰੌਤੀਆਂ, ਰੇਪ ਦੇ ਵਿੱਚ ਇਸ ਦਾ ਨਾਂ ਆਇਆ ..

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ:** ਸਪੀਕਰ ਸਾਹਿਬ, ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ...

**ਸ਼੍ਰੀ ਪਵਨ ਕੁਮਾਰ ਟੀਨੂ :** ਸੰਗੀਨ ਕਤਲਾਂ ਵਿਚ ਇਸ ਦਾ ਨਾਂ ਸ਼ਾਮਲ ਹੈ, ਜੇਲ੍ਹ ਵਿਚ ਰਿਹਾ ਹੈ, ਇਸ ਨੇ ਘਰ ਵਿਚ ਮਗਰਮੱਛ ਰੱਖੇ ਹੋਏ ਸਨ, ਇਹ ਬੰਦਿਆਂ ਨੂੰ ਮਾਰ ਕੇ ਉਨ੍ਹਾਂ ਮਗਰਮੱਛਾਂ ਮੂਹਰੇ ਪਾ ਦਿੰਦਾ ਸੀ, ਉਹ ਪੰਜਾਬ ਵਿਚ ਆਇਆ। ਮਾਨਯੋਗ ਸਪੀਕਰ ਸਾਹਿਬ, ਇਹ ਛੋਟੀ ਗੱਲ ਨਹੀਂ, ਰਾਜਾ ਭਈਆ ਕਾਂਗਰਸ ਪਾਰਟੀ ਦੇ ਐਮ.ਐਲ.ਏ. ਕੁਸਲਦੀਪ ਢਿੱਲੋਂ ਦੇ ਘਰ ਆਇਆ.... (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਆਪਣੀ ਸੀਟ ਉਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਟੀਨੂ ਜੀ, ਤੁਸੀਂ ਬੈਠੋ ਹੁਣ। ਤੁਹਾਡੀ ਗੱਲ ਆ ਗਈ ਹੈ।(ਵਿਘਨ, ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਉਸ ਦਾ ਸਵਾਗਤ ਹੋਇਆ। ਉਸ ਦੀ ਆਓ ਭਗਤ ਹੋਈ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ।

**ਸ਼੍ਰੀ ਪਵਨ ਕੁਮਾਰ ਟੀਨੂ:** ਨਹੀਂ... ਨਹੀ... ਨਹੀਂ... ਨਹੀਂ। ਸਪੀਕਰ ਸਾਹਿਬ, ਗੱਲ ਸੁਣਨ ਵਾਲੀ ਹੈ, ਬੜੀ ਸੀਰੀਅਸ ਗੱਲ ਹੈ.... ਸੀਰੀਅਸ ਗੱਲ ਹੈ... (ਵਿਘਨ, ਸ਼ੋਰ) ਇਥੋਂ ਦੇ ਗੈਂਗਸਟਰਾਂ ਨੂੰ ਇਨ੍ਹਾਂ ਦੇ ਘਰ ਲਿਆਇਆ, ਮੀਟਿੰਗਾਂ ਹੋਈਆਂ, ਆਓ ਭਗਤ ਹੋਈ...(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਹਾਂ ਜੀ, ਕੰਵਰ ਸੰਧੂ ਸਾਹਿਬ।

**ਸ਼੍ਰੀ ਪਵਨ ਕੁਮਾਰ ਟੀਨੂ:** ਨਹੀਂ... ਨਹੀਂ.... ਸਪੀਕਰ ਸਾਹਿਬ, ਇਸ ਦੀ ਜਾਂਚ ਹੋਣੀ ਚਾਹੀਦੀ ਹੈ। (ਵਿਘਨ, ਸ਼ੋਰ)

(ਇਸ ਸਮੇਂ ਵੀ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਮੈਂਬਰ ਤੇ ਟਰੇਜ਼ਰੀ ਬੈਂਚਿਜ਼ ਵੱਲੋਂ ਕਈ ਮੈਂਬਰ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿੱਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਕੰਵਰ ਸੰਧੂ ਸਾਹਿਬ.... ਕੰਵਰ ਸੰਧੂ ਸਾਹਿਬ।(ਵਿਘਨ, ਸ਼ੋਰ) ਮੈਂ ਤੁਹਾਨੂੰ ਵੀ ਬੁਲਾਉਂਦਾ ਹਾਂ, ਇੱਕ ਮਿੰਟ ਤੁਸੀਂ ਰੁਕੋ ਤਾਂ ਸਹੀ। ਹਾਂ ਜੀ, ਕੰਵਰ ਸੰਧੂ ਸਾਹਿਬ। (ਟਰੇਜ਼ਰੀ ਬੈਂਚਿਜ਼ ਵਲੋਂ ਖੜ੍ਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਤੁਹਾਡਾ ਜਵਾਬ ਲਵਾਂਗੇ, ਤੁਹਾਡਾ ਜਵਾਬ ਲਵਾਂਗੇ, ਇੱਕ ਮਿੰਟ ਪਹਿਲਾਂ ਰੁਕੋ ਤਾਂ ਸੀ, ਤੁਹਾਡਾ ਜਵਾਬ ਲਵਾਂਗੇ.... ਲਵਾਂਗੇ ਤੁਹਾਡਾ ਜਵਾਬ, ਇੱਕ ਮਿੰਟ ਪਹਿਲਾਂ ਬੈਠੋ। ਹਾਂ ਜੀ, ਕੰਵਰ ਸੰਧੂ ਸਾਹਿਬ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਪਿਛਲੇ ਕਈ ਸਾਲਾਂ ਤੋਂ ਆਪਣੇ ਪੰਜਾਬ ਵਿਚ ਬਦਲਾਖੋਰੀ ਦੀ ਰਾਜਨੀਤੀ ਹੁੰਦੀ ਰਹੀ ਹੈ ਔਰ ਇਸੇ ਕਰਕੇ ਜਿਸ ਵੇਲੇ ਕਾਂਗਰਸ ਸਰਕਾਰ ਆਈ ਤਾਂ ਇਨ੍ਹਾਂ ਨੇ ਇੱਕ ਜਸਟਿਸ ਮਹਿਤਾਬ ਸਿੰਘ ਕਮਿਸ਼ਨ ਬਿਠਾਇਆ ਤਾਂ ਕਿ ਜੋ ਧੱਕਾਸ਼ਾਹੀ ਵਿਰੋਧੀ ਧਿਰਾਂ ਨਾਲ ਹੁੰਦੀ ਰਹੀ ਹੈ, ਉਹ ਉਸ ਦੀ ਇਨਕੁਆਇਰੀ ਕਰਨ। ਉਨ੍ਹਾਂ ਨੇ ਸੈਂਕੜੇ ਕੇਸਿਜ਼ ਦੀ ਇਨਕੁਆਰੀ ਕੀਤੀ ਤੇ ਉਨ੍ਹਾਂ ਨੇ ਕਈ ਕੇਸ ਰੱਦ ਵੀ ਕੀਤੇ ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਦਲਾਖੋਰੀ ਦੀ ਜਿਹੜੀ ਰਾਜਨੀਤੀ ਹੈ ਉਹ ਹਾਲੇ ਵੀ ਕੰਟੀਨਿਊ ਹੋ ਰਹੀ ਹੈ। ਸਰਕਾਰ ਇਹ ਵੀ ਕਹਿੰਦੀ ਹੈ ਕਿ ਅਸੀਂ ਭ੍ਰਿਸ਼ਟਾਚਾਰ ਦੇ ਖਿਲਾਫ਼ ਇੱਕ ਮੁਹਿੰਮ ਚਲਾਈ ਹੋਈ ਹੈ, ਪਿੱਛੇ ਜਿਹੇ ਸਤੰਬਰ ਵਿੱਚ ਸਰਦਾਰ ਸਿਮਰਜੀਤ ਸਿੰਘ ਬੈਂਸ, ਲੋਕ ਇਨਸਾਫ਼ ਪਾਰਟੀ ਦੇ ਐਮ.ਐਲ.ਏ. ਤੇ ਉਨ੍ਹਾਂ ਦੇ ਸਾਥੀਆਂ ਨੂੰ ਪਤਾ ਲੱਗਿਆ ਕਿ ਗਿੱਲ ਪਟਵਾਰਖਾਨੇ ਦੇ ਕੁਝ ਪਟਵਾਰੀ ਜਿਹੜੇ ਹਨ, ਉਨ੍ਹਾਂ ਨੇ ਆਪਣੇ ਕਰਿੰਦੇ ਰੱਖੇ ਹਨ, ਬੰਦੇ ਰੱਖੇ ਹਨ ਜਿਹੜੇ ਲੋਕਾਂ ਤੋਂ ਪੈਸਾ ਇਕੱਠਾ ਕਰਦੇ ਹਨ। ਬਿਲਕੁਲ ਸ਼ਰ੍ਹੇਆਮ ਬੇਈਮਾਨੀ ਹੋ ਰਹੀ ਹੈ, ਧੱਕੇਸ਼ਾਹੀ ਹੋ ਰਹੀ ਹੈ ਔਰ ਇਹ blatant ਕੁਰੱਪਸ਼ਨ ਹੈ। ਉਨ੍ਹਾਂ ਨੇ ਜਾ ਕੇ ਬੰਦਿਆਂ ਨੂੰ ਫੜਿਆ, ਉਨ੍ਹਾਂ ਤੋਂ ਪੈਸੇ ਫੜ ਕੇ ਲੋਕਾਂ ਦੇ ਪੈਸੇ ਵਾਪਸ ਕਰਵਾਏ ਪਰ ਉਸ ਤੇ ਕੋਈ ਕਾਰਵਾਈ ਨਹੀਂ ਹੋਈ। ਹੁਣ ਦੋ ਦਿਨ ਪਹਿਲਾਂ ਐਮ.ਐਲ.ਏ. ਸਾਹਿਬ ਦੇ ਸਾਥੀਆਂ ਉਤੇ ਕੇਸ ਦਰਜ ਹੋ ਗਿਆ। ਇਹ ਦੱਸੋ ਕਿਥੋਂ ਦਾ ਇਨਸਾਫ ਹੈ? ਇਹ ਕਿਥੋਂ ਦੀ ਭ੍ਰਿਸ਼ਟਾਚਾਰ ਦੇ ਖਿਲਾਫ ਮੁਹਿੰਮ ਹੈ? ਸਿਰਫ਼ ਇਹੋ ਨਹੀਂ ਇਹ ਇੰਨਾ blatant ਕੇਸ ਹੈ, ਕੁਝ ਚੰਗੇ ਪਟਵਾਰੀ ਵੀ ਜ਼ਰੂਰ ਹੋਣਗੇ, ਕਾਨੂੰਗੋ ਵੀ ਚੰਗੇ ਹੋਣਗੇ ਪਰ ਬੜੇ ਥਾਵਾਂ ਤੇ ਅਜਿਹਾ ਹੋ ਰਿਹਾ ਹੈ ਕਿ ਉਨ੍ਹਾਂ ਨੇ ਅੱਗੇ ਆਪਣੇ ਬੰਦੇ ਰੱਖੇ ਹੋਏ ਹਨ। ਕੀ ਪਟਵਾਰੀ ਦੀ ਇੰਨੀ ਤਨਖਾਹ ਹੁੰਦੀ ਹੈ ਕਿ ਉਹ 2-3 ਬੰਦੇ ਰੱਖ ਸਕੇ?

**ਮਾਨਯੋਗ ਸਪੀਕਰ** : ਤੁਸੀਂ ਇਸ਼ੂ ਰੇਜ਼ ਕਰ ਦਿੱਤਾ। Thank you.

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਇਸ ਦੇ ਨਾਲ ਹੀ ਸਾਡੇ ਇਕ ਹੋਰ ਸਾਥੀ ਅਮਰਜੀਤ ਸਿੰਘ ਸੰਦੋਆ, ਜਿਹੜੇ ਰੋਪੜ ਤੋਂ ਐਮ.ਐਲ.ਏ. ਹਨ, ਉਨ੍ਹਾਂ ਦੇ ਖਿਲਾਫ਼ ਚਾਰ ਮਹੀਨੇ ਪਹਿਲਾਂ ਕਿਸੇ ਨੇ ਕੰਪਲੇਂਟ ਕੀਤੀ, ਉਸ ਦੀ SIT ਬਣ ਗਈ ਸੀ, ਅਸੀਂ ਸੋਚਦੇ ਹਾਂ ਕਿ SIT ਇਕ ਤਰੀਕੇ ਨਾਲ ਫੇਅਰ ਇਨਕੁਆਇਰੀ ਹੁੰਦੀ ਹੈ ਪਰ SIT ਦੀ ਇਨਕੁਆਇਰੀ ਵਿੱਚ ਉਨ੍ਹਾਂ ਨੂੰ ਚਾਰਜਸ਼ੀਟ ਕਰ ਦਿੱਤਾ। ਇਹ ਸਰਾਸਰ ਧੱਕੇਸ਼ਾਹੀ ਹੈ....

**ਮਾਨਯੋਗ ਸਪੀਕਰ** : ਜਿਹੜਾ ਕੇਸ ਅਦਾਲਤ ਵਿੱਚ ਚਲਾ ਗਿਆ, ਉਸ ਨੂੰ ਤੁਸੀਂ ਡਿਸਕਸ ਨਹੀਂ ਕਰ ਸਕਦੇ।

**ਸ਼੍ਰੀ ਕੰਵਰ ਸੰਧੂ** : ਮੇਰੀ ਰਿਕੁਐਸਟ ਹੈ ਕਿ ਅੱਗੋਂ ਤੋਂ ਅਜਿਹਾ ਨਾ ਹੋਵੇ....

**ਮਾਨਯੋਗ ਸਪੀਕਰ** : ਕੁਸਲਦੀਪ ਢਿਲੋਂ ਜੀ, ਤੁਸੀਂ ਬੋਲੋ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ** : ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ....

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਹੱਥਾਂ ਵਿੱਚ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿਲੋਂ ਦੀਆਂ ਫੋਟੋਆਂ ਲਈ ਆਪਣੀਆਂ ਸੀਟਾਂ ਤੇ ਖੜ੍ਹੇ ਸਨ। ਇਸੇ ਤਰ੍ਹਾਂ ਆਮ ਆਦਮੀ ਪਾਰਟੀ ਦੇ ਵੀ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਬੈਠੋ ਪਲੀਜ਼। ਤੁਸੀਂ ਆਪਣੀ ਗੱਲ ਕਹਿ ਲਈ ਹੈ।(ਸ਼ੋਰ, ਵਿਘਨ)

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ** : ਕਹਿਣ ਦਾ ਹੌਂਸਲਾ ਹੈ ਤਾਂ ਸੁਣਨ ਦਾ ਹੌਂਸਲਾ ਵੀ ਰੱਖਣ। ਸਪੀਕਰ ਸਾਹਿਬ, ਸਿੱਧੀ ਗੱਲ ਹੈ ਕਿ ਰਾਜਾ ਭਈਆ ਐਮ.ਐਲ.ਏ. ਹੈ ਅਤੇ ਉਹ ਯੂ.ਪੀ. ਵਿੱਚ ਬੀ.ਜੇ.ਪੀ. ਦੇ ਐਸੋਸ਼ੀਏਟ ਮੈਂਬਰ ਹਨ। ਉਹ ਪਹਿਲਾਂ ** ** ਦੇ ਫਾਰਮ ਤੇ ਆਇਆ, ** ** ਇਸੇ ਕਰਕੇ ਨਹੀਂ ਆਏ।(ਵਿਘਨ, ਸ਼ੋਰ) ਉਸ ਨੇ ਪਹਿਲਾਂ ** ** ਦੇ ਫਾਰਮ ਤੇ ਚਾਹ ਪੀਤੀ ਅਤੇ ਘੋੜੇ ਦੇਖੇ। ਫੇਰ ਉਹ ਬਿਕਰਮ ਮਜੀਠੀਏ ਦੇ ਘਰ ਰਾਤ ਰਿਹਾ...(ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਉਹ ਇਨ੍ਹਾਂ ਦਾ ਦੋਸਤ ਹੈ, ਇਨ੍ਹਾਂ ਦੀ ਪਾਰਟੀ ਦਾ ਮੈਂਬਰ ਹੈ। ਜੇ ਉਸ ਨੂੰ ਚਾਹ ਪਿਆ ਦਿੱਤੀ ਤਾਂ ਗੁੱਸੇ ਹਨ, ਜੇ ਨਾ ਪਿਆਉਂਦੇ ਤਾਂ ਗੁੱਸੇ ਸੀ। ਹੁਣ ਅਸੀਂ ਕੀ ਕਰੀਏ?(ਸ਼ੋਰ, ਵਿਘਨ)

**ਮਾਨਯੋਗ ਸਪੀਕਰ** : ਬੈਠੋ ਪਲੀਜ਼। (ਸ਼ੋਰ, ਵਿਘਨ) ਇਹ never ending ਹੈ.... (ਸ਼ੋਰ, ਵਿਘਨ) ਪ੍ਰੋਫੈਸਰ ਬਲਜਿੰਦਰ ਕੌਰ...

**ਪ੍ਰੋਫੈਸਰ ਬਲਜਿੰਦਰ ਕੌਰ** : ਧੰਨਵਾਦ ਸਪੀਕਰ ਸਾਹਿਬ, ਇਹ ਬਹੁਤ ਇੰਪਾਰਟੈਂਟ ਇਸ਼ੂ ਹੈ..

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ....

**ਮਾਨਯੋਗ ਸਪੀਕਰ**: ਪ੍ਰੋਫੈਸਰ ਬਲਜਿੰਦਰ ਕੌਰ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਮੂਹ ਮੈਂਬਰ ਆਪਣੇ ਹੱਥਾਂ ਵਿੱਚ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿਲੋਂ ਦੀਆਂ ਫੋਟੋਆਂ ਲੈ ਕੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਪ੍ਰੋਫੈਸਰ ਬਲਜਿੰਦਰ ਕੌਰ** : ਧੰਨਵਾਦ ਸਪੀਕਰ ਸਾਹਿਬ, ਇਹ ਇਕ ਬਹੁਤ ਇੰਪਾਰਟੈਂਟ ਇਸ਼ੂ ਹੈ। ਮੈਂ ਗੁਰੂ ਗੋਬਿੰਦ ਸਿੰਘ ਰਿਫਾਈਨਰੀ, ਤਲਵੰਡੀ ਸਾਬੋ ਦਾ ਜ਼ਿਕਰ ਕਰਨਾ ਚਾਹਾਂਗੀ। ਸਾਰੇ ਜਾਣਦੇ ਹਨ ਕਿ ਜੇ ਅਸੀਂ ਪੂਰੇ ਪੰਜਾਬ ਨਾਲ ਕੰਪੇਅਰ ਕਰੀਏ ਤਾਂ ਹੁਣ ਵੀ ਉਹ ਇਕ biggest industry ਹੈ, ਜਿਹੜੀ ਇਸ ਵੇਲੇ ਚੱਲ ਰਹੀ ਹੈ।(ਵਿਘਨ, ਸ਼ੋਰ) ਮਾਨਯੋਗ ਮੁੱਖ ਮੰਤਰੀ ਸਾਹਿਬ ਬੈਠੇ ਹਨ...

---

**Expunged as ordered by the Chair.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੇ ਹੱਥਾਂ ਵਿੱਚ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿਲੋਂ ਦੀਆਂ ਫੋਟੋਆਂ ਲੈ ਕੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ **** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। (ਸ਼ੋਰ, ਵਿਘਨ)

**ਪ੍ਰੋਫੈਸਰ ਬਲਜਿੰਦਰ ਕੌਰ** : ਇਨ੍ਹਾਂ ਨੂੰ ਚੰਗੇ ਪਾਲੀਟਿਸ਼ੀਅਨ ਅਤੇ ਗੁੱਡ ਸਟੇਟਸਮੈਨ ਦੇ ਤੌਰ ਤੇ ਜਾਣਿਆ ਜਾਂਦਾ ਹੈ। ਜਦੋਂ ਸਰਕਾਰ ਨੇ ਇਸ ਗੱਲ ਦੀ ਸ਼ਿਓਰਿਟੀ ਦਿੱਤੀ ਹੋਵੇ, ਲਾਅ ਐਂਡ ਆਰਡਰ ਦੀ ਸ਼ਿਓਰਿਟੀ ਦਿੱਤੀ ਹੋਵੇ, ਇੰਡਸਟਰੀ ਨੂੰ ਡਿਵੈਲਪ ਕਰਨ ਦੀ ਸ਼ਿਓਰਿਟੀ ਦਿੱਤੀ ਹੋਵੇ...(ਸ਼ੋਰ, ਵਿਘਨ)

**ਮਾਨਯੋਗ ਸਪੀਕਰ** : ਐਕਸਪੰਜ ਕਰ ਦਿੱਤਾ ਹੈ, ਜਿਹੜਾ ਇਲਜ਼ਾਮ ਲਗਾਇਆ ਹੈ, ਉਹ ਐਕਸਪੰਜ ਕਰ ਦਿੱਤਾ ਹੈ।(ਸ਼ੋਰ, ਵਿਘਨ)

**ਪ੍ਰੋਫੈਸਰ ਬਲਜਿੰਦਰ ਕੌਰ** : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਉਸ ਹਲਕੇ ਵਿੱਚ ਜਿਥੇ ਇਹ 1985 ਵਿੱਚ ਇਲੈਕਸ਼ਨ ਫਾਈਟ ਕਰਕੇ ਆਏ ਹਨ, ਉਥੋਂ ਜਿੱਤ ਕੇ ਆਏ ਹਨ, ਇਹੋ ਜਿਹੇ ਹਲਕੇ ਵਿੱਚ ਅੱਜ ਕੀ ਚੱਲ ਰਿਹਾ ਹੈ। ਉਹ ਕੌਣ ਲੋਕ ਹਨ, ਮੇਰੇ ਕੋਲ ਫੋਟੋਗ੍ਰਾਫਸ ਹਨ and even I have videos, ਜਦੋਂ ਰਿਫਾਈਨਰੀ ਗੇਟ ਤੋਂ ਲੋਕ ਬਾਹਰ ਨਿਕਲਦੇ ਹਨ ਤਾਂ ਉਨ੍ਹਾਂ ਤੋਂ 10,000/- ਜਾਂ 5,000/- ਰੁਪਏ ਦੀ ਗੁੰਡਾ ਟੈਕਸ ਦੀ ਪਰਚੀ ਵਸੂਲੀ ਜਾਂਦੀ ਹੈ। ਜੇ ਕਿਤੇ ਇਹ ਪ੍ਰਸ਼ਾਸਨ ਦੇ ਧਿਆਨ ਵਿੱਚ ਲਿਆਉਣ ਦੀ ਗੱਲ ਕੀਤੀ ਜਾਂਦੀ ਹੈ ਤਾਂ ਇਸ ਗੱਲ ਨੂੰ ਇਕ ਕੰਨ ਤੋਂ ਸੁਣ ਕੇ ਦੂਸਰੇ ਕੰਨ ਵਿਚੋਂ ਕੱਢ ਦਿੱਤਾ ਜਾਂਦਾ ਹੈ। ਮੈਂ ਚਾਹਾਂਗੀ ਕਿ ਸਰਕਾਰ ਇਸ ਗੱਲ ਬਾਰੇ ਖਾਸ ਧਿਆਨ ਦੇਵੇ ਕਿ ਇਹ ਜਿਹੜਾ ਗੁੰਡਾ ਟੈਕਸ ਵਸੂਲਿਆ ਜਾ ਰਿਹਾ ਹੈ, ਇਸ ਦਾ ਬੇਸ ਕੀ ਹੈ? ਉਹ ਕੌਣ ਲੋਕ ਹਨ?

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ, ਪਲੀਜ਼ ਬੈਠੋ।(ਸ਼ੋਰ, ਵਿਘਨ)

---

## Call Attention Notice Under Rule 66
## (Serial No. 14)

**ਮਾਨਯੋਗ ਸਪੀਕਰ** : ਕਾਲ ਅਟੈਂਸ਼ਨ, ਸਰਦਾਰ ਸੁਖਪਾਲ ਸਿੰਘ ਖਹਿਰਾ।(ਵਿਘਨ, ਸ਼ੋਰ) ਸੁਖਪਾਲ ਸਿੰਘ ਖਹਿਰਾ ਜੀ ਦੀ ਕਾਲ ਅਟੈਂਸ਼ਨ ਹੈ।(ਵਿਘਨ, ਸ਼ੋਰ) ਸੁਖਪਾਲ ਸਿੰਘ ਖਹਿਰਾ ਜੀ।

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਹੀਂ ਹੋਇਆ।)

---

## PAPERS RELAID / LAID ON THE TABLE

**ਮਾਨਯੋਗ ਸਪੀਕਰ** : ਅਗਲੀ ਆਈਟਮ, ਮੇਜ਼ ਤੇ ਮੁੜ ਰੱਖੇ ਜਾਣ ਵਾਲੇ / ਰੱਖੇ ਗਏ ਕਾਗਜ਼ ਪੱਤਰ। ਸ਼੍ਰੀ ਬ੍ਰਹਮ ਮਹਿੰਦਰਾ ਜੀ।

---

**** Not recorded as ordered by the Chair.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਦੇ ਮੱਦ ਨੰਬਰ III ਅਧੀਨ ਲੜੀ ਨੰ: 1 ਤੋਂ 23 ਤੱਕ ਦਰਸਾਏ ਗਏ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ/ਰੱਖਦਾ ਹਾਂ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ:

1. i) ਪੰਜਾਬ ਪੇਂਡੂ ਵਿਕਾਸ (ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 6);
   ii) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਤੀਜੀ ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 7)
   iii) ਪੰਜਾਬ ਪੇਂਡੂ ਵਿਕਾਸ (ਦੂਜੀ ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 8) ;
   iv) ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਚੌਥੀ ਸੋਧਨਾ) ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ. 9); ਅਤੇ
   v) ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਆਰਡੀਨੈਂਸ, 2017 (2017 ਦਾ ਪੰਜਾਬ ਆਰਡੀਨੈਂਸ ਨੰ: 10)
2. ਪੰਜਾਬ ਵਿਕਾਸ ਫੰਡ ਨਿਯਮ, 2016, ਜਿਵੇਂ ਕਿ ਪੰਜਾਬ ਵਿਕਾਸ ਫੰਡ ਐਕਟ, 2014 ਦੀ ਧਾਰਾ 9 (3) ਅਧੀਨ ਲੋੜੀਂਦਾ ਹੈ।
3. ਪੰਜਾਬ ਜੈਵਿਕ ਵਿਭਿੰਨਤਾ ਨਿਯਮ 2016, ਜਿਵੇਂ ਕਿ ਜੈਵਿਕ ਵਿਭਿੰਨਤਾ ਐਕਟ, 2002 (2003 ਦਾ ਕੇਂਦਰੀ ਐਕਟ 18) ਦੀ ਧਾਰਾ 63 (3) ਅਧੀਨ ਲੋੜੀਂਦਾ ਹੈ।
4. ਸਾਲ 2015-16 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39 (3) ਅਧੀਨ ਲੋੜੀਂਦਾ ਹੈ।
5. ਸਾਲ 2012-13 ਲਈ ਪੰਜਾਬ ਜਲ ਸ੍ਰੋਤ ਪ੍ਰਬੰਧਨ ਅਤੇ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 42ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।
6. 31 ਮਾਰਚ, 2015 ਅਤੇ 31 ਮਾਰਚ, 2016 ਨੂੰ ਖਤਮ ਹੋਏ ਸਾਲਾਂ ਲਈ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟਾਂ, ਜਿਵੇਂ ਕਿ ਪੰਜਾਬ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37 (7) ਅਧੀਨ ਲੋੜੀਂਦਾ ਹੈ।
7. ਸਾਲ 2012-13 ਲਈ ਪੰਜਾਬ ਉਸਾਰੀ ਵਰਕਰਜ਼ ਭਲਾਈ ਬੋਰਡ ਦੀਆਂ ਸਰਗਰਮੀਆਂ ਤੇ ਸਾਲਾਨਾ ਰਿਪੋਰਟ ਅਤੇ ਪੰਜਾਬ ਬਿਲਡਿੰਗ ਅਤੇ ਹੋਰ ਉਸਾਰੀ ਵਰਕਰਜ਼ ਭਲਾਈ ਬੋਰਡ ਚੰਡੀਗੜ੍ਹ ਦੇ ਲੇਖਿਆਂ ਤੇ ਵੱਖਰੀ ਆਡਿਟ ਰਿਪੋਰਟ, ਜਿਵੇਂ ਕਿ ਬਿਲਡਿੰਗ ਅਤੇ ਹੋਰ ਉਸਾਰੀ ਵਰਕਰਜ਼ (ਰੁਜ਼ਗਾਰ ਵਿਨਿਯਮਨ ਅਤੇ ਸੇਵਾਂ ਦੀਆਂ ਸ਼ਰਤਾਂ) ਐਕਟ, 1996 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।
8. ਸਾਲ 2014-15 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 49ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।
9. ਸਾਲ 2011-12 ਲਈ ਪੰਜਾਬ ਰਾਜ ਬਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 17ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

[ਸੰਸਦੀ ਮਾਮਲੇ ਮੰਤਰੀ]

10. ਸਾਲ 2011-12 ਲਈ ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 36ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

11. ਸਾਲ 2014-15 ਲਈ ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੀ 48ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

12. ਸਾਲ 2014-15 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

13. ਸਾਲ 2015-16 ਲਈ ਬਠਿੰਡਾ ਵਿਕਾਸ ਅਥਾਰਟੀ (ਬੀਡੀਏ) ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

14. ਸਾਲ 2015-16 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21 (4) ਅਧੀਨ ਲੋੜੀਂਦਾ ਹੈ।

15. ਸਾਲ 2013-14 ਲਈ ਪੰਜਾਬ ਵਿੱਤ ਕਾਰਪੋਰੇਸ਼ਨ ਦੀ 61ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ, ਐਕਟ 1951 ਦੀ ਧਾਰਾ 37 (7) ਅਧੀਨ ਲੋੜੀਂਦਾ ਹੈ।

16. ਸਾਲ 2015-16 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਮਨੁੱਖੀ ਅਧਿਕਾਰ ਐਕਟ, 1993 ਦੀ ਧਾਰਾ 28 ਅਧੀਨ ਲੋੜੀਂਦਾ ਹੈ।

17. ਸਾਲ 2012-13 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 39ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

18. ਸਾਲ 2013-14 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ (ਪਨਸਪ) ਦੀ 40ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

19. ਸਾਲ 2015-16 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 105 (2) ਅਧੀਨ ਲੋੜੀਂਦਾ ਹੈ।

20. ਸਾਲ 2014-15 ਲਈ ਪੰਜਾਬ ਸੂਚਨਾ ਅਤੇ ਪ੍ਰਸਾਰਣ ਤਕਨਾਲੋਜੀ ਕਾਰਪੋਰੇਸ਼ਨ ਲਿਮਟਿਡ ਦੀ 39ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

21. ਸਾਲ 2015-16 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ।

22. ਸਾਲ 2014-15 ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਂਕਫਿਨਕੋ) ਦੀ ਸਾਲਾਨਾ ਰਿਪੋਰਟ ਅਤੇ ਬੈਲੰਸ ਸ਼ੀਟ, ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27 (6) ਅਧੀਨ ਲੋੜੀਂਦਾ ਹੈ।

23. 1.4.2017 ਤੋਂ 30.09.2017 ਤੱਕ ਬਜਟ (2017-2018) ਦੇ ਸਬੰਧ ਵਿਚ ਪ੍ਰਾਪਤੀਆਂ ਅਤੇ ਖਰਚਿਆਂ ਦੇ ਰੁਝਾਨਾਂ ਦੇ ਵਿਵਰਣ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਮੈਨੇਜਮੈਂਟ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

---

## WALK-OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਾਰੇ ਮੈਂਬਰਜ਼ ਲਾਅ ਐਂਡ ਆਰਡਰ ਦੀ ਵਿਗੜਦੀ ਸਥਿਤੀ ਨਾਲ ਸਬੰਧਿਤ ਮੁੱਦੇ ਤੇ ਬੋਲਣ ਲਈ ਸਮਾਂ ਨਾ ਮਿਲਣ ਕਾਰਨ ਪੈਂਫਲਿਟ ਦਿਖਾਉਂਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

## MOTION UNDER RULE 16

**ਮਾਨਯੋਗ ਸਪੀਕਰ:** ਅਗਲੀ ਆਈਟਮ । ਸ਼੍ਰੀ ਬ੍ਰਹਮ ਮਹਿੰਦਰਾ ਜੀ, ਸੰਸਦੀ ਮਾਮਲਿਆਂ ਬਾਰੇ ਮੰਤਰੀ ਜੀ ਨਿਯਮ 16 ਅਧੀਨ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।"

***ਪ੍ਰਸਤਾਵ ਪ੍ਰਵਾਨ ਹੋਇਆ।***

---

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਕਾਲ ਅਟੈਂਨਸ਼ਨ ਹੈ ਜੀ।(ਵਿਘਨ) ਮੇਰਾ ਮਾਈਕ ਆਨ ਕਰਵਾ ਦਿਉ, ਪਲੀਜ਼।

**ਮਾਨਯੋਗ ਸਪੀਕਰ:** ਮਾਈਕ ਆਨ ਕਰ ਦਿੱਤਾ ਜਾਵੇ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਕਾਲ ਅਟੈਂਸ਼ਨ ਲੈ ਲਵੋ ਜੀ।(ਵਿਘਨ)

**ਮਾਨਯੋਗ ਸਪੀਕਰ:** ਮੈਂ ਕਾਲ ਕਰਦਾ ਰਿਹਾ ਹਾਂ। ਪਲੀਜ਼, ਤੁਸੀਂ ਦੱਸ ਕੇ ਜਾਂਦੇ। ਤੁਸੀਂ ਇੱਥੇ ਬੈਠੇ ਨਹੀਂ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਉਦੋਂ ਇੱਥੇ ਸ਼ੋਰ ਮੱਚ ਰਿਹਾ ਸੀ। I just went outside for a minute. ਮੈਨੂੰ ਲੱਗਿਆ ਕਿ ਅਜੇ ਕਾਲ ਅਟੈਂਸ਼ਨ ਤੇ ਬੋਲਣ ਲਈ ਥੋੜ੍ਹਾ ਟਾਈਮ ਲੱਗੇਗਾ।

**ਮਾਨਯੋਗ ਸਪੀਕਰ:** ਉਸ ਦਾ ਟਾਈਮ ਨਿਕਲ ਗਿਆ ਹੈ। ਤੁਸੀਂ ਬੈਠੇ ਨਹੀਂ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਹੁਣ ਦਾ ਟਾਈਮ ਵੇਖੋ ਜੀ।

**ਮਾਨਯੋਗ ਸਪੀਕਰ:** ਤੁਸੀਂ ਦੱਸ ਕੇ ਜਾਂਦੇ। I kept on calling.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇਹ ਟੋਟਲੀ ਅਨਫੇਅਰ ਹੈ। Please, look at the time. What is this? (Interruption) (ਸੰਸਦੀ ਮਾਮਲਿਆਂ ਬਾਰੇ ਮੰਤਰੀ ਵੱਲ ਇਸ਼ਾਰਾ ਕਰਦੇ ਹੋਏ) ਕੀ ਤੁਸੀਂ ਬਹਾਲ ਨਹੀਂ ਕਰਵਾ ਸਕਦੇ?

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਗੈਰ ਜ਼ਿੰਮੇਵਾਰੀ ਦੀ ਹੱਦ ਹੈ। ਗੱਲ ਇਹ ਹੈ ਕਿ ਲੀਡਰ ਆਫ ਦਿ ਆਪੋਜੀਸ਼ਨ ਵੱਲੋਂ ਇਸ ਪੁਆਇੰਟ ਤੇ ਇੰਨੀ ਗੈਰ-ਜ਼ਿੰਮੇਵਾਰੀ ਨਹੀਂ ਹੋਣੀ ਚਾਹੀਦੀ। ਤੁਸੀਂ ਇਨ੍ਹਾਂ ਨੂੰ ਕਾਲ ਕਰਦੇ ਰਹੇ। ਇਨ੍ਹਾਂ ਦੀ ਕਾਲ ਅਟੈਂਸ਼ਨ ਸੀ। ਇਨ੍ਹਾਂ ਨੂੰ ਇੱਥੇ ਮੌਕੇ ਤੇ ਹਾਜ਼ਰ ਰਹਿਣਾ ਚਾਹੀਦਾ ਸੀ। ਸਪੀਕਰ ਸਾਹਿਬ, ਤੁਸੀਂ ਕਈ ਵਾਰ ਇਨ੍ਹਾਂ ਨੂੰ ਕਾਲ ਕੀਤਾ ਹੈ। This is the height of irresponsibility.

(ਇਸ ਸਮੇਂ ਸੰਸਦੀ ਮਾਮਲੇ ਮੰਤਰੀ ਅਤੇ ਵਿਰੋਧੀ ਧਿਰ ਦੇ ਨੇਤਾ ਆਪਸ ਵਿੱਚ ਬਹਿਸ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਪਲੀਜ਼। ਮੇਰੀ ਕਾਲ ਅਟੈਂਸ਼ਨ ਪਬਲਿਕ ਇੰਪਾਰਟੈਂਸ ਦੇ ਮਾਮਲੇ ਨਾਲ ਸਬੰਧਿਤ ਹੈ। ਪਲੀਜ਼, ਮੈਨੂੰ ਦੁਬਾਰਾ ਪੇਸ਼ ਕਰਨ ਦਾ ਮੌਕਾ ਦਿੱਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ, ਮਿਸ ਰੁਪਿੰਦਰ ਕੌਰ ਰੂਬੀ ਅਤੇ ਕਈ ਹੋਰ ਮੈਂਬਰ ਵੀ ਕਾਲ ਅਟੈਂਸ਼ਨ ਅਲਾਓ ਕਰਨ ਲਈ ਮਾਨਯੋਗ ਸਪੀਕਰ ਸਾਹਿਬ ਨੂੰ ਅਪੀਲ ਕਰ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਪਲੀਜ਼। It is vendetta. ਇਹ ਸਾਰੇ ਹੀ ਕਹਿ ਰਹੇ ਹਨ ਜੀ।

**Mr.Speaker :** No. I know the rules and thus I go by the Rules. …..(interruptions)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਇਹ ਕਾਲ ਅਟੈਂਸ਼ਨ ਸਾਡੀ ਪਾਰਟੀ ਦੇ ਤਿੰਨ ਮੈਂਬਰਜ਼ ਵਲੋਂ ਲਗਾਈ ਗਈ ਸੀ। ਬਾਕੀ ਦੇ ਦੋਵੇਂ ਮੈਂਬਰਜ਼ ਇਸ ਹਾਊਸ ਵਿੱਚ ਉਸ ਸਮੇਂ ਮੌਜੂਦ ਸਨ ਅਤੇ ਉਹ ਬੋਲਣ ਲਈ ਖੜ੍ਹੇ ਵੀ ਸਨ।

**ਮਿਸ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, ਇਹ ਕਾਲ ਅਟੈਸ਼ਨ ਸਾਡੇ ਤਿੰਨਾਂ ਵਲੋਂ ਸੀ। ਅਸੀਂ ਉਸ ਮੌਕੇ ਬੋਲਣ ਲਈ ਖੜ੍ਹੇ ਸੀ ਪ੍ਰੰਤੂ ਸਾਨੂੰ ਬੋਲਣ ਲਈ ਮੌਕਾ ਨਹੀਂ ਮਿਲਿਆ। ਕਿਰਪਾ ਕਰਕੇ ਇਹ ਦੁਬਾਰਾ ਅਲਾਓ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਬਾਅਦ ਵਿੱਚ ਬੁਲਾ ਦਿੰਦੇ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਜ਼ੀਰੋ ਆਵਰ ਸਿਰਫ਼ 19 ਮਿੰਟ ਵਿੱਚ ਖ਼ਤਮ ਕਰਵਾ ਦਿੱਤਾ। ****

**ਮਾਨਯੋਗ ਸਪੀਕਰ :** ਇਸ ਦਾ ਟਾਈਮ ਫਿਕਸ ਨਹੀਂ ਹੁੰਦਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਜ਼ੀਰੋ ਆਵਰ ਜੀ.... (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਵਿਧਾਨਕ ਕੰਮ ਕਾਰ। ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਜੀ, ਆਪਣਾ ਬਿਲ ਪੇਸ਼ ਕਰੋ।

---

## LEGISLATIVE BUSINESS

### 1. The Punjab Co-operative Societies (Second Amendment) Bill, 2017

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

---

**** Not recorded as ordered by the Chair.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

## ਕਲਾਜ਼ਾਂ 2 ਤੋਂ 6

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਹਾਡੀ ਗੱਲ ਮੰਨ ਲਈ। ਅਸੀਂ ਉਸ ਨੂੰ ਟੇਕਅੱਪ ਕਰ ਲਵਾਂਗੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਜ਼ੀਰੋ ਆਵਰ ਦਿਉ। (ਵਿਘਨ)(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇੱਕ ਤਾਂ ਮੇਰੀ ਕਾਲ ਅਟੈਂਨਸ਼ਨ ਬਹਾਲ ਕਰ ਦਿਉ ਜੀ, ਪਲੀਜ਼। ਇਹ ਪਬਲਿਕ ਇੰਪਾਰਟੈਂਸ ਦਾ ਮਸਲਾ ਹੈ। ਪਲੀਜ਼, ਮੇਰੀ ਕਾਲ ਅਟੈਂਸ਼ਨ ਬਹਾਲ ਕਰੋ ਜੀ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਲੋਕ ਇਨਸਾਫ਼ ਪਾਰਟੀ ਦੇ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਕਾਲ ਅਟੈਂਸ਼ਨ....

**ਮਾਨਯੋਗ ਸਪੀਕਰ:** ਤੁਹਾਡੀ ਗੱਲ ਮੰਨ ਲਈ। ਅਸੀਂ ਇਸ ਨੂੰ ਟੇਕ ਅੱਪ ਕਰ ਲਵਾਂਗੇ।(ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਸੀਂ ਉੱਠ ਕੇ ਬੋਲੋਗੇ ਤਾਂ ਹੀ ਮੈਂ ਅਲਾਓ ਕਰਾਂਗਾ। ਹੁਣ ਅਗਲੇ ਬਿਲ ਤੇ ਆ ਜਾਓ। ਇਕ ਮਿੰਟ ਰੁਕੋ। ਇਹ ਬਿਲ ਕਲਾਜ਼ਾਂ ਤੇ ਚਲਾ ਗਿਆ ਹੈ। ਤੁਸੀਂ ਅਗਲੇ ਬਿਲ ਤੇ ਬੋਲ ਲੈਣਾ। (ਵਿਘਨ, ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ** ** ਹਾਲੇ ਟਾਈਮ ਕਿੰਨਾ ਹੋਇਆ ਹੈ, ਹਾਲੇ ਤਾਂ 11.25 ਹੋਏ ਹਨ।** ** (ਵਿਘਨ, ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਜਦੋਂ ਬੋਲਣਾ ਹੈ ਇਹ ਉਦੋਂ ਬੋਲਦੇ ਨਹੀਂ ਹਨ। ਇਹ ਕਾਨੂੰਨ ਛਿੱਕੇ ਤੇ ਟੰਗੀ ਜਾਂਦੇ ਹਨ।.... ਸਪੀਕਰ ਸਾਹਿਬ, ਜਦੋਂ ਟਾਈਮ ਹੁੰਦਾ ਹੈ ਉਦੋਂ ਇਹ ਬੋਲਦੇ ਨਹੀਂ, ਬਾਅਦ ਵਿਚ ਬੋਲਣ ਲੱਗ ਜਾਂਦੇ ਹਨ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ।

**ਮਾਨਯੋਗ ਸਪੀਕਰ:** ਹਾਂ ਜੀ ਦੱਸੋ, ਖਹਿਰਾ ਜੀ ਕੀ ਕਹਿਣਾ ਹੈ?

(ਇਸ ਸਮੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਖਹਿਰਾ ਸਾਹਿਬ, ਤੁਸੀਂ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਆਪਾਂ ਅੱਜ ਕਿੰਨੇ ਹੀ ਬਿਲ ਇੰਟਰੋਡਿਊਸ ਕਰ ਰਹੇ ਹਾਂ। ਇਨ੍ਹਾਂ ਬਿਲਾਂ ਬਾਰੇ ਕਿਸੇ ਮੈਂਬਰ ਕੋਲ ਕੋਈ ਜਾਣਕਾਰੀ ਨਹੀਂ ਹੈ। ਬਿਲ ਧੜਾਧੜ ਆ ਰਹੇ ਹਨ ਪਰ ਬਿਲਾਂ ਤੇ ਕੋਈ ਬਹਿਸ ਨਹੀਂ ਹੋ ਰਹੀ ਕਿਉਂਕਿ ਸਾਨੂੰ ਪਤਾ ਹੀ ਨਹੀਂ ਹੈ...

---

** ** Expunged as ordered by the Chair.

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਜਦੋਂ ਬਹਿਸ ਦਾ ਸਮਾਂ ਸੀ, ਤੁਸੀਂ ਬਾਹਰ ਚਲੇ ਗਏ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਾਡੇ ਤਿੰਨ ਮੈਂਬਰ ਇਥੇ ਹੀ ਬੈਠੇ ਸੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਤੁਹਾਨੂੰ (ਵਿਰੋਧੀ ਧਿਰ ਦੇ ਨੇਤਾ ਵੱਲ ਇਸ਼ਾਰਾ) ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਹੀ ਨਹੀਂ ਹੈ।(ਵਿਘਨ..ਸ਼ੋਰ)

**ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ :** ਸਪੀਕਰ ਸਾਹਿਬ, ਆਪੋਜੀਸ਼ਨ ਲੀਡਰ ਆਪਣੀ ਸੀਟ ਤੇ ਨਹੀਂ ਸੀ। ਤੁਸੀਂ ਤਿੰਨ ਵਾਰੀ ਬੁਲਾਇਆ, ਇਹ ਸੀਟ ਤੇ ਨਹੀਂ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ** ** ਵਿਚ ਕਿਉਂ ਚੱਲ ਰਹੇ ਹਾਂ। ਤੁਸੀਂ ਇਕ ਤੋਂ ਬਾਅਦ ਇਕ, ਇਕ ਤੋਂ ਬਾਅਦ ਇਕ ਬਿਲ ਲਿਆ ਰਹੇ ਹੋ। ਅਸੀਂ ਸਾਰੇ ਬਿਲਾਂ ਤੇ ਆਪਣਾ ਯੋਗਦਾਨ ਪਾਉਣਾ ਚਾਹੁੰਦੇ ਹਾਂ।

(ਇਸ ਸਮੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ** **

**ਮਾਨਯੋਗ ਸਪੀਕਰ:** ਇਹ ਸ਼ਬਦ ਐਕਸਪੰਜ ਕਰ ਦਿੱਤੇ ਜਾਣ ਜੀ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੁਝ ਸਮਝਾਉ ਕਿ ਆਪੋਜ਼ੀਸ਼ਨ ਲੀਡਰ ਦਾ ਕੀ ਫਰਜ਼ ਹੁੰਦਾ ਹੈ।(ਵਿਘਨ..ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਅਸੀਂ ਹਰ ਬਿਲ ਤੇ ਆਪਣੀ ਸਲਾਹ ਦੇਣੀ ਚਾਹੁੰਦੇ ਹਾਂ। ਸਪੀਕਰ ਸਾਹਿਬ, ਪਿਛਲੇ ਸੈਸ਼ਨਾਂ ਵਿਚ ਲਗਾਤਾਰ ਕਾਂਗਰਸ ਪਾਰਟੀ ਵਾਲੇ ਮੰਗ ਕਰਦੇ ਰਹੇ ਹਨ ਕਿ ਬਿਲ ਸਾਡੇ ਟੇਬਲ ਤੇ ਉਸ ਵੇਲੇ ਰੱਖੇ ਜਾਂਦੇ ਹਨ ਜਦੋਂ ਪੜ੍ਹਨੇ ਸ਼ੁਰੂ ਹੋ ਜਾਂਦੇ ਹਨ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਇਹ ਇਸ਼ੂ ਕੱਲ੍ਹ ਫੂਲਕਾ ਸਾਹਿਬ ਨੇ ਉਠਾਇਆ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਫਿਰ ਉਸ ਤੇ ਐਕਸ਼ਨ ਕਿਉਂ ਨਹੀਂ ਹੋਇਆ?

**ਮਾਨਯੋਗ ਸਪੀਕਰ:** ਪਹਿਲਾਂ ਮੇਰੀ ਗੱਲ ਸੁਣੋ, ਮੈਂ ਕੱਲ੍ਹ ਬ੍ਰਹਮ ਮਹਿੰਦਰਾ ਜੀ ਨੂੰ ਬੇਨਤੀ ਕੀਤੀ ਸੀ, ਉਨ੍ਹਾਂ ਨੇ ਐਸ਼ੋਰੈਂਸ ਦਿੱਤੀ ਹੈ ਕਿ ਅਗਲੀ ਵਾਰ ਜਦੋਂ ਵੀ ਅਸੀਂ ਦੁਬਾਰਾ ਇਕੱਠੇ ਹੋਣਾ ਹੈ.....

---

** Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਫਿਰ ਸਾਨੂੰ ਬਿਲਾਂ ਉੱਤੇ ਤਾਂ ਬੋਲ ਲੈਣ ਦਿਓ, ਫਿਰ** **

**ਮਾਨਯੋਗ ਸਪੀਕਰ:** ਉਹ ਬੋਲਣ ਦੀ ਗੱਲ ਹੈ, ਜਦੋਂ ਮੈਂ ਹੁਣ ਪੁੱਛਿਆ ਕਿ ਕਿਸੇ ਨੇ ਬੋਲਣਾ ਹੈ ਤਾਂ ਉਸ ਵੇਲੇ ਤੁਸੀਂ ਸਾਰੇ ਰੌਲੇ-ਰੱਪੇ ਵਿਚ ਮਸ਼ਰੂਫ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਸਾਡੇ ਵੱਲ ਵੇਖਦੇ ਹੀ ਨਹੀਂ।

**ਮਾਨਯੋਗ ਸਪੀਕਰ:** ਮੈਂ ਵੇਖਦਾ ਤਾਂ ਹਾਂ ਪਰ ....

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੇਰੀ ਅਗਲੀ ਗੱਲ ਸੁਣੋ। ਅਗਲੀ ਬੇਨਤੀ ਹੈ ਕਿ ਜਿਹੜੀ ਕਾਲ ਅਟੈਂਸ਼ਨ ਸੀ, it is by three people and Rupinder Ruby Ji stood up ਕਿਉਂਕਿ ਇਹ ਤਿੰਨ ਮੈਂਬਰਾਂ ਵਲੋਂ ਸੀ, ਇਕੱਲੇ ਮੇਰੇ ਵਲੋਂ ਨਹੀਂ ਸੀ। I had gone to the washroom.

**ਮਾਨਯੋਗ ਸਪੀਕਰ:** ਇੰਟਰੋਡਕਟਰੀ ਤੁਹਾਡੇ ਵਲੋਂ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਹਾਂ ਸਰ, ਫਿਰ ਦੂਜੇ ਮੈਂਬਰ ਵੀ ਤਾਂ ਹਨ।

**Mr. Speaker :** Exactly.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਕਿਰਪਾ ਕਰਕੇ ਮੇਰੀ ਕਾਲ ਅਟੈਂਸ਼ਨ ਬਹਾਲ ਕਰ ਦਿਓ।

**ਮਾਨਯੋਗ ਸਪੀਕਰ:** ਤੁਹਾਡੀ ਉਹ ਗੱਲ ਮੰਨ ਲਈ, ਹੁਣ ਬੈਠੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

---

** ** Expunged as ordered by the Chair.

[ਮਾਨਯੋਗ ਸਪੀਕਰ]

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ**: ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਬੋਲਣ ਲਈ ਜਦੋਂ ਸਮਾਂ ਆਏਗਾ, ਬੋਲ ਲੈਣਾ, ਮੈਂ ਤੁਹਾਨੂੰ ਬੁਲਾਵਾਂਗਾ। ਹੁਣ ਤੁਸੀਂ ਬਾਹਰੋਂ ਆਏ ਹੋ। ਇਸ ਕਰਕੇ ਤੁਹਾਨੂੰ ਪਤਾ ਨਹੀਂ, ਉਹ ਸਟੇਜ ਨਿਕਲ ਗਈ ਹੈ।

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ.... (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਇਕ ਮਿੰਟ ਬੈਠੋ ਤਾਂ ਸਹੀ, ਇਸ ਤੋਂ ਬਾਅਦ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਹੰਬਲ ਰਿਕੁਐਸਟ ਹੈ, ਇਹ ਸਾਰਾ ਕੁਝ ਦੇਖ ਕੇ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਇਸ ਨਾਲੋਂ ਤਾਂ ਪਿੰਡਾਂ ਦੀ ਪੰਚਾਇਤ ਬਿਹਤਰ ਫੰਕਸ਼ਨ ਕਰਦੀ ਹੈ। ਜੇ ਬਿਲ ਤੁਸੀਂ ਇੰਟਰੋਡਿਊਸ ਕੀਤਾ ਤਾਂ ਥੋੜ੍ਹਾ ਸਾਹ ਲੈ ਲਿਆ ਕਰੋ। ਸਾਨੂੰ ਮਨਿਸਟਰ ਸਾਹਿਬ ਅੱਛੀ ਤਰ੍ਹਾਂ ਐਕਸਪਲੇਨ ਕਰ ਦੇਣ ਕਿਉਂਕਿ ਬਿਲ ਸਾਡੇ ਟੇਬਲ ਤੇ ਨਹੀਂ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ :** ਤੁਸੀਂ ਕਦੇ ਬਾਹਰ ਚਲੇ ਜਾਂਦੇ ਹੋ, ਕਦੇ ਅੰਦਰ ਆ ਜਾਂਦੇ ਹੋ।(ਵਿਘਨ, ਸ਼ੋਰ)

**Mr. Speaker :** Please address the Chair….(interruptions) Please address the Chair…..(interruptions) Please address the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, It is my humble request Please go slow. We have ample time. ਕੱਲ੍ਹ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ 70 ਲੱਖ ਰੁਪਿਆ ਇੱਕ ਸੈਸ਼ਨ ਦਾ ਖਰਚਾ ਆਉਦਾ ਹੈ। ਪਹਿਲਾ ਦਿਨ ਅਸੀਂ 15 ਮਿੰਟ ਦੀ ਸ਼ਰਧਾਂਜਲੀ ਤੋਂ ਬਾਅਦ ਖ਼ਤਮ ਕਰ ਦਿੱਤਾ ਹੈ, ਉਸ ਦਿਨ ਵੀ ਤਾਂ 70 ਲੱਖ ਰੁਪਿਆ ਹੀ ਲੱਗਿਆ ਸੀ। ਇੱਕ ਤਾਂ ਮੇਰਾ ਪ੍ਰਸਤਾਵ ਹੈ ਕਿ ਬਿਲ ਸਾਨੂੰ ਦੋ ਦਿਨ ਐਡਵਾਂਸ ਤਾਂ ਜ਼ਰੂਰ ਦਿਆ ਕਰੋ। ਅਸੀਂ ਪੜ੍ਹ ਲਈਏ, ਰਿਸਰਚ ਕਰ ਲਈਏ, ਪਾਰਟੀਸੀਪੇਟ ਕਰ ਲਈਏ.... ਦੋ ਦਿਨ ਹੀ ਐਡਵਾਂਸ ਦੇ ਦਿਆ ਕਰਨ, 15 ਦਿਨ ਤਾਂ ਇਨ੍ਹਾਂ ਦੀ ਬਹੁਤ ਮਿਹਰਬਾਨੀ ਹੋਏਗੀ। ਦੋ ਦਿਨ ਸਾਨੂੰ ਦੇ ਦਿਆ ਕਰੋ, ਅਸੀਂ ਬਿਲਾਂ ਤੇ ਬੋਲਣਾ ਹੁੰਦਾ ਹੈ। ਹੁਣ ਦੱਸੋ ਕਿ ਮੈਂ ਅਮੈਂਡਮੈਂਟ ਪਰਪੋਜ਼ ਕਰਕੇ ਕਿੱਥੇ ਲਿਖ ਕੇ ਭੇਜਾਂਗਾ? ਦੂਜੀ ਗੱਲ ਇਹ ਹੈ ਕਿ ਥੋੜ੍ਹਾ ਇਸ ਪ੍ਰੋਸੈਸ ਨੂੰ ਸਲੋਅ ਕਰ ਦਿਓ ਕਿਉਂਕਿ ਕੁਝ ਨਹੀਂ ਹੋਣ ਲੱਗਾ। ਅਗਲੀ ਮੇਰੀ ਬੇਨਤੀ ਹੈ ਕਿ ਜੇ 70 ਲੱਖ ਰੁਪਿਆ ਖਰਚਾ ਆ ਰਿਹਾ ਹੈ ਤਾਂ ਜਿਸ ਦਿਨ ਅਸੀਂ ਸ਼ੋਕ ਮਤੇ ਪੜ੍ਹਦੇ ਹਾਂ, ਕਿਰਪਾ ਕਰਕੇ ਇੱਕ ਬਰੇਕ ਦੇ ਕੇ ਉਸ ਦਿਨ ਵੀ ਕੰਮ ਕਰਿਆ ਕਰੋ।

**ਮਾਨਯੋਗ ਸਪੀਕਰ:** ਵਿਚਾਰ ਕਰਾਂਗੇ ਜੀ। ਇਹ ਸਾਡੇ ਰਿਕਾਰਡ ਵਿੱਚ ਹੈ। ਹੁਣ ਢੀਂਡਸਾ ਸਾਹਿਬ ਬੋਲਣਾ ਚਾਹੁੰਦੇ ਹਨ।

(ਇਸ ਵੇਲੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਢੀਂਡਸਾ ਸਾਹਿਬ ਨੂੰ ਬੋਲ ਲੈਣ ਦਿਓ, ਬਾਅਦ ਵਿੱਚ ਗੱਲ ਕਰਾਂਗੇ। ਢੀਂਡਸਾ ਸਾਹਿਬ, ਬੋਲੋ....(ਵਿਘਨ) ਢੀਂਡਸਾ ਸਾਹਿਬ, ਬੋਲੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਪੀਕਰ ਸਾਹਿਬ, ਇੱਕ ਤਾਂ ਮੈਂ ਇਸੇ ਕੋਆਪਰੇਟਿਵ ਅਮੈਂਡਮੈਂਟ ਬਿਲ ਤੇ ਬੋਲਣਾ ਚਾਹੁੰਦਾ ਹਾਂ।

ਦੂਜਾ, ਮੈਂ ਤੁਹਾਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ, you are the custodian of the House. ਆਪੋਜ਼ੀਸ਼ਨ ਦੀ ਕੋਈ ਗੱਲ ਸੁਣੀ ਨਹੀਂ ਜਾਂਦੀ, ਅਸੀਂ ਦੋ ਐਡਜਰਨਮੈਂਟ ਮੋਸ਼ਨ ਮੂਵ ਕੀਤੇ ਸੀ, ਤੁਸੀਂ without any reason reject...(ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਨਾਗਰਾ ਜੀ... ਤੁਸੀਂ ਬੈਠੋ, ਨਾਗਰਾ ਜੀ... ਤੁਸੀਂ ਬੈਠੋ। (ਵਿਘਨ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਸਪੀਕਰ ਸਾਹਿਬ ਨਾਲ ਗੱਲ ਕਰ ਰਿਹਾ ਹਾਂ। ਮੈਨੂੰ ਸਪੀਕਰ ਸਾਹਿਬ ਨਾਲ ਗੱਲ ਕਰ ਲੈਣ ਦਿਓ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਨਾਗਰਾ ਜੀ.... ਤੁਸੀਂ ਬੈਠੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਾਨੂੰ ਐਡਜਰਨਮੈਂਟ ਮੋਸ਼ਨ....(ਵਿਘਨ) ਪਹਿਲਾਂ ਗੱਲ ਤਾਂ ਸੁਣ ਲਓ, reason ਦੱਸ ਦਿਓ ਕਿਉਂ ਨਹੀਂ ਅਲਾਓ ਕੀਤਾ?

**ਮਾਨਯੋਗ ਸਪੀਕਰ:** ਪਲੀਜ਼ ਬੈਠੋ, ਨਾਗਰਾ ਜੀ... ਤੁਸੀਂ ਬੈਠੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, without reason, ਤੁਸੀਂ ਸਿਰਫ਼ ਇਹ ਲਿਖ ਕੇ ਕਿ ਰੂਲ 77 ਦੇ ਅੰਡਰ ਅਸੀਂ ਇਸ ਨੂੰ ਡਿਸਅਲਾਓ ਕਰਦੇ ਹਾਂ, ਇਸ ਨੂੰ ਰਿਜੈਕਟ ਕਰ ਦਿੱਤਾ। ਫਿਰ ਤਾਂ ਆਪੋਜ਼ੀਸ਼ਨ ਕੋਲ ਰੌਲਾ ਪਾਉਣ ਤੋਂ ਇਲਾਵਾ ਹੋਰ ਕੋਈ ਚਾਰਾ ਹੀ ਨਹੀਂ ਹੈ। ਜੇ ਰੌਲਾ ਨਹੀਂ ਪਾਵਾਂਗੇ ਤਾਂ ਸਾਡੀ ਆਵਾਜ਼ ਤੁਸੀਂ ਸੁਣਨੀ ਨਹੀਂ ਹੈ। ਜੇ ਕਿਸੇ ਨੇ ਆਵਾਜ਼ ਨਹੀਂ ਸੁਣਨੀ ਤਾਂ ਸਾਨੂੰ ਆ ਕੇ ਰੌਲਾ ਹੀ ਪਾਉਣਾ ਪਵੇਗਾ।

**ਮਾਨਯੋਗ ਸਪੀਕਰ:** ਤੁਸੀਂ ਇਸ ਬਿਲ ਤੇ ਗੱਲ ਕਰਨੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਬਿਲ ਤੇ ਮੈਂ ਬੋਲਦਾ ਹਾਂ, ਬਿਲ ਤੇ ਵੀ ਬੋਲਦਾ ਹਾਂ।

(ਇਸ ਸਮੇਂ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਚਰਨਜੀਤ ਸਿੰਘ ਜੀ, ਪਲੀਜ਼ ਬੈਠੋ। (ਵਿਘਨ) ਢੀਂਡਸਾ ਜੀ, ਬਿਲ ਤੇ ਗੱਲ ਕਰੋ....ਪਲੀਜ਼ ਬਿਲ ਤੇ ਗੱਲ ਕਰੋ.... ਬਿਲ ਤੇ ਗੱਲ ਕਰੋ ਜੀ।(ਵਿਘਨ, ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਰ, ਮੈਂ ਇੱਕ ਕਾਲਿੰਗ ਅਟੈਸ਼ਨ ਵੀ ਲਗਾਇਆ ਸੀ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਚੰਨੀ ਸਾਹਿਬ, ਬੈਠੋ.... ਚੰਨੀ ਸਾਹਿਬ, ਗੱਲ ਕਰਨ ਦਿਓ... ਪਲੀਜ਼ ਗੱਲ ਕਰਨ ਦਿਓ। (ਵਿਘਨ) (ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਪੁੱਛਿਆ ਸੀ, ਮੇਰਾ ਕਾਲ ਅਟੈਂਸ਼ਨ ਫਾਇਨਾਂਸ ਮਨਿਸਟਰ ਸਾਹਿਬ ਨੂੰ ਡਾਇਰੈਕਟ ਕੀਤਾ ਸੀ ਕਿ .... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਉਹ ਗੱਲ ਹੋਰ ਹੈ, ਪਲੀਜ਼ ਤੁਸੀਂ ਬਿਲ ਤੇ ਗੱਲ ਕਰੋ ਜੀ।(ਵਿਘਨ) ਬਿਲ ਤੇ ਗੱਲ ਕਰਨੀ ਹੈ। ਬਿਲ ਤੇ ਗੱਲ ਕਰ ਲਓ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਤੁਹਾਨੂੰ ਪੁੱਛ ਤਾਂ ਸਕਦਾ ਹਾਂ ਕਿ ਕਾਲਿੰਗ ਅਟੈਂਸ਼ਨ ਕਿਉਂ ਰਿਜੈਕਟ ਹੋਈ? ਅਸੀਂ ਪੁੱਛਿਆ ਸੀ ਕਿ ਸਰਕਾਰ ਨੇ ਜਿਹੜੇ ਕੰਮਾਂ ਤੇ ਰੋਕ ਲਾਈ ਹੈ....

**ਮਾਨਯੋਗ ਸਪੀਕਰ:** ਇਹ ਤਾਂ ਕੱਲ੍ਹ ਗੱਲ ਹੋ ਗਈ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਰ, ਨਹੀਂ ਹੋਈ ਜੀ। ਤੁਸੀਂ ਇਹ ਕਹਿ ਕੇ ਡਿਸਅਲਾਓ ਕਰ ਦਿੱਤਾ ਕਿ this is the policy decision, policy matter ਹੈ। ਕੀ ਪਾਲਿਸੀ ਮੈਟਰ ਤੇ ਵਿਧਾਨ ਸਭਾ ਵਿੱਚ ਡਿਸਕਸ਼ਨ ਨਹੀਂ ਹੋ ਸਕਦੀ?

**ਮਾਨਯੋਗ ਸਪੀਕਰ:** ਇਹ ਤਾਂ ਕੱਲ੍ਹ ਗੱਲ ਹੋ ਗਈ ਹੈ। ਹੁਣ ਤੁਸੀਂ ਬਿਲ ਤੇ ਗੱਲ ਕਰਨੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਇਹੀ ਗੱਲ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ 12.00 ਵਜੇ ਸੈਸ਼ਨ ਖ਼ਤਮ ਹੋ ਗਿਆ ਪਰ ਸਾਡੀ ਕੋਈ ਵੀ ਮੋਸ਼ਨ ਅਲਾਓ ਨਹੀਂ ਕੀਤੀ ਗਈ। ਫਿਰ ਅਸੀਂ ਰੌਲਾ ਨਾ ਪਾਈਏ ਤਾਂ ਹੋਰ ਕੀ ਕਰੀਏ?

**ਮਾਨਯੋਗ ਸਪੀਕਰ:** ਤੁਸੀਂ ਪਾਰਟੀਸੀਪੇਟ ਹੀ ਨਹੀਂ ਕੀਤਾ.... (ਵਿਘਨ) ਪਾਰਟੀਸੀਪੇਟ ਹੀ ਨਹੀਂ ਕੀਤਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੇਰੀ ਬੇਨਤੀ ਹੈ ਕਿ ਆਪੋਜ਼ੀਸ਼ਨ ਦੀ ਗੱਲ ਦਾ ਹੱਲ ਅਸੀਂ ਕਰ ਸਕਦੇ ਹਾਂ।

**ਮਾਨਯੋਗ ਸਪੀਕਰ:** ਤੁਸੀਂ ਬਿਲ ਤੇ ਗੱਲ ਕਰਨੀ ਹੈ?....(ਵਿਘਨ) ਢੀਂਡਸਾ ਸਾਹਿਬ, ਤੁਸੀਂ ਬਿਲ ਤੇ ਗੱਲ ਕਰਨੀ ਹੈ?.... ਬਿਲ ਤੇ ਗੱਲ ਕਰਨੀ ਹੈ?....(ਵਿਘਨ) ਢੀਂਡਸਾ ਸਾਹਿਬ, ਬਿੱਲ ਤੇ ਗੱਲ ਕਰੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਬਿਲ ਦੀ ਅਮੈਂਡਮੈਂਟ ਤੇ ਗੱਲ ਕਰਨਾ ਚਾਹੁੰਦਾ ਹਾਂ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਚੰਨੀ ਜੀ ਬੈਠੋ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ** : ਸਪੀਕਰ ਸਾਹਿਬ, ਕੱਲ੍ਹ ਇਨ੍ਹਾਂ ਨੇ ਕੁਐਸਚਨ ਆਵਰ ਨਹੀਂ ਹੋਣ ਦਿੱਤਾ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਚੰਨੀ ਜੀ, ਪਲੀਜ਼ ਬੈਠੋ।(ਵਿਘਨ, ਸ਼ੋਰ) ਪਲੀਜ਼, ਇਸ ਤਰ੍ਹਾਂ ਨਾ ਕਰੋ, ਬੈਠੋ।(ਸ਼ੋਰ)

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ** : ਇਨ੍ਹਾਂ ਕੋਲ ਪੰਜਾਬ ਦਾ ਕੋਈ ਏਜੰਡਾ ਨਹੀਂ ਹੈ...... ਇਹ ਸਿਰਫ਼ ਰੌਲਾ ਪਾਉਣ ਆਏ ਹਨ......ਕੱਲ੍ਹ ਵੀ ਸਾਰਾ ਟਾਈਮ ਖਰਾਬ ਕੀਤਾ ਹੈ।

**ਮਾਨਯੋਗ ਸਪੀਕਰ** : ਚੰਨੀ ਜੀ, ਪਲੀਜ਼ ਬੈਠੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਇਹ ਜਿਹੜਾ ਕੋਆਪਰੇਟਿਵ ਸੁਸਾਇਟੀਜ਼ ਦਾ ਅਮੈਂਡਮੈਂਟ ਬਿਲ ਹੈ, ਉਸ ਵਿੱਚ ਸੈਕਸ਼ਨ 13 ਨਾਲ ਅਸੀਂ ਸਹਿਮਤ ਹਾਂ ਕਿਉਂਕਿ ਇਸ ਨਾਲ ਇੱਕ ਹੋਰ ਆਪਰਚੁਨਿਟੀ ਲੋਕਾਂ ਨੂੰ, aggrieved party ਨੂੰ ਮਿਲੇਗੀ ਤਾਂ ਕਿ ਉਹ ਆਪਣੀ ਪਟੀਸ਼ਨ ਦੇ ਸਕਣ। ਇਹ ਜਿਹੜਾ ਸੈਕਸ਼ਨ 13 ਐਡ ਕੀਤਾ ਹੈ, ਇਹ ਅੱਛਾ ਹੈ ਪਰ ਇਹ ਜਿਹੜੇ ਸੈਕਸ਼ਨ 19, 26 ਅਤੇ 27 ਹਨ, ਇਹ ਸਿਰਫ਼ ਇੱਕ ਹੀ ਮਨਸ਼ਾ ਨਾਲ ਐਡ ਕੀਤੇ ਗਏ ਹਨ ਕਿ ਜਿਹੜੇ ਪਿਛਲੀ ਗੌਰਮਿੰਟ ਦੇ ਚੁਣੇ ਹੋਏ ਲੋਕ ਹਨ, ਉਨ੍ਹਾਂ ਨੂੰ ਏਪੈਕਸ ਬਾਡੀਜ਼ ਵਿੱਚੋਂ ਕਿਸ ਤਰ੍ਹਾਂ ease out ਕੀਤਾ ਜਾਵੇ। ਜਿਹੜੀਆਂ ਏਪੈਕਸ ਕੋਆਪਰੇਟਿਵ ਬਾਡੀਜ਼ ਹਨ, ਭਾਵੇਂ ਮਾਰਕਫੈੱਡ ਹੈ, ਮਿਲਕਫੈੱਡ ਹੈ, ਉਨ੍ਹਾਂ ਦੇ ਨੁਮਾਇੰਦੇ ਥੱਲੋਂ ਚੁਣ ਕੇ ਆਏ ਹੋਏ ਹਨ। ਜਿੰਨੀ ਐਪੈਕਸ ਬਾਡੀ ਦੀ ਟਰਮ ਹੈ, ਉਹ ਉਨਾ ਚਿਰ ਰਹਿਣਗੇ ਪਰ ਹੁਣ ਇਸ ਬਿਲ ਰਾਹੀਂ ਇਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਥੱਲੇ ਵਾਲੀ ਬਾਡੀ ਨਾਲ ਕੋ-ਟਰਮਿਨਸ ਕਰ ਦਿੱਤਾ ਤਾਂ ਕਿ ਇਹ ਆਪਣੇ ਚੁਨਿਦੇ ਨੁਮਾਇੰਦਿਆਂ ਨੂੰ ਅਪੁਆਇੰਟ ਕਰ ਸਕਣ ਅਤੇ ਪਿਛਲੀ ਸਰਕਾਰ ਦੇ ਸਮੇਂ ਜੋ ਚੋਣ ਹੋਈ ਹੈ, ਉਨ੍ਹਾਂ ਨੁਮਾਇੰਦਿਆਂ ਨੂੰ ਉਸ ਵਿੱਚੋਂ ਕੱਢਿਆ ਜਾ ਸਕੇ। ਇਸ ਕਰਕੇ ਅਸੀਂ ਇਸ ਦਾ ਵਿਰੋਧ ਕਰਦੇ ਹਾਂ। ਇਹ ਸੈਕਸ਼ਨ 19 ਸਿਰਫ਼ ਤੇ ਸਿਰਫ਼ ਇੱਕ ਮਕਸਦ ਨਾਲ ਪਾਇਆ ਗਿਆ ਹੈ ਕਿ ਪਿਛਲੀ ਸਰਕਾਰ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਜਲਦੀ ਤੋਂ ਜਲਦੀ ਏਪੈਕਸ ਬਾਡੀਜ਼ ਤੋਂ ease out ਕਰ ਸਕੀਏ।

ਦੂਜਾ, ਸੈਕਸ਼ਨ 26 ਅਤੇ 27 ਸਿਰਫ਼ ਐਡਮਨਿਸਟ੍ਰੇਟਰ ਦੀ ਟਰਮ ਵਧਾਉਣ ਲਈ ਹੈ। ਇਸ ਵਿੱਚ ਸਿਰਫ਼ ਇਹ ਕਹਿ ਦਿੱਤਾ ਹੈ ਕਿ ਜਿਹੜਾ ਜੁਡੀਸ਼ੀਅਲ ਪ੍ਰੋਸੀਡਿੰਗਜ਼ ਦਾ ਸਮਾਂ ਹੈ, ਉਸ ਨੂੰ ਗਿਣਿਆ ਨਹੀਂ ਜਾ ਸਕੇਗਾ ਤਾਂ ਕਿ ਇਹ ਸਰਕਾਰ ਆਪਣੇ ਚੁਣੇ ਹੋਏ ਨੁਮਾਇੰਦਿਆਂ ਦੀ ਥਾਂ ਆਪਣੇ ਅਫ਼ਸਰਾਂ ਰਾਹੀਂ ਏਪੈਕਸ ਬਾਡੀਜ਼ ਵਿੱਚ ਮਨਮਰਜ਼ੀ ਕਰ ਸਕਣ। ਸਿਰਫ਼ ਤੇ ਸਿਰਫ਼ ਇਹ ਇਨ੍ਹਾਂ ਦੀ ਮਨਸ਼ਾ ਹੈ। ਸੋ, ਜਿਹੜਾ ਕੋਆਪਰੇਟਿਵ ਐਕਟ ਦਾ ਸਿਧਾਂਤ ਹੈ, ਇਹ ਸਾਰੀਆਂ ਧਾਰਾਵਾਂ 19, 26 ਅਤੇ 27 ਇਸ ਸਿਧਾਂਤ ਦੇ ਉਲਟ ਲਿਆਂਦੀਆਂ ਗਈਆਂ ਹਨ। ਸੈਕਸ਼ਨ 13 ਠੀਕ ਹੈ ਕਿ ਇੱਕ ਹੋਰ ਆਪਰਚੁਨਿਟੀ ਮਿਲੇਗੀ ਪਰ ਇਹ ਦੂਜੀਆਂ ਧਾਰਾਵਾਂ ਨੂੰ ਵਿਦਡਰਾਅ ਕੀਤਾ ਜਾਵੇ ਅਤੇ ਇਸ ਨੂੰ ਅਮੈਂਡ ਕਰਕੇ ਬਿਲ ਦੁਬਾਰਾ ਲਿਆਂਦਾ ਜਾਵੇ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਧੰਨਵਾਦ। ਸ਼੍ਰੀ ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.)** : ਸਰ, ਬੇਨਤੀ ਹੈ ਕਿ ਅੱਜ ਸਦਨ ਦਾ ਆਖਰੀ ਸਮਾਂ ਹੈ, ਆਖਰੀ ਸੈਸ਼ਨ ਹੈ। ਚੰਗਾ ਹੁੰਦਾ ਜੇ ਤੁਸੀਂ ਆਪੋਜ਼ੀਸ਼ਨ ਨੂੰ ਸਮਾਂ ਜ਼ਿਆਦਾ ਦਿੰਦੇ। ਅਸੀਂ ਬੜੀ ਕੋਸ਼ਿਸ਼ ਕੀਤੀ। ਮੈਂ ਤਾਂ ਇੱਕ ਘੰਟਾ ਖੜ੍ਹਾ ਰਿਹਾ ਹਾਂ ਪਰ ਤੁਸੀਂ ਮੈਨੂੰ ਸਮਾਂ ਨਹੀਂ ਦਿੱਤਾ। ਮੇਰੀ ਬੇਨਤੀ ਸੁਣ ਲਉ। ਜਿਹੜੇ ਵੀ ਅਸੀਂ ਮਸਲੇ ਉਠਾਉਣੇ ਚਾਹੁੰਦੇ ਹਾਂ, ਉਸ ਲਈ ਤੁਸੀਂ ਸਾਨੂੰ ਸਮਾਂ ਨਹੀਂ ਦਿੰਦੇ ਤਾਂ ਅਸੀਂ ਕਿੱਥੇ ਜਾਈਏ? ਇਹ ਬਦਕਿਸਮਤੀ ਹੈ ਕਿ ਕੱਲ੍ਹ ਤੁਸੀਂ 12 ਵਜੇ ਸੈਸ਼ਨ ਉਠਾ ਦਿੱਤਾ। ਅੱਜ ਲੰਬਾ ਸਮਾਂ ਡਿਸਕਸ਼ਨ ਲਈ ਦੇ ਦਿੰਦੇ ਤਾਂ ਇੱਕ ਚੰਗੀ ਪ੍ਰਥਾ ਹੁੰਦੀ। ਪਹਿਲੇ ਸੈਸ਼ਨ ਵਿੱਚ ਮਨਪ੍ਰੀਤ ਬਾਦਲ ਸਾਹਿਬ ਨੇ ਕਿਹਾ ਸੀ ਕਿ.....

**ਮਾਨਯੋਗ ਸਪੀਕਰ** : ਤੁਸੀਂ ਬਿਲ ਤੇ ਕੁਝ ਕਹਿਣਾ ਚਾਹੁੰਦੇ ਹੋ।

**ਸ਼੍ਰੀ ਸੋਮ ਪ੍ਰਕਾਸ਼** : ਮੇਰੀ ਬੇਨਤੀ ਸੁਣ ਲਉ ਜੀ... ਕੋਈ ਗੱਲ ਤਾਂ ਕਰ ਲੈਣ ਦਿਉ...

**ਮਾਨਯੋਗ ਸਪੀਕਰ**: ਬਿਲ ਤੇ ਆਉ।

**ਸ਼੍ਰੀ ਸੋਮ ਪ੍ਰਕਾਸ਼** : ਮੈਂ ਬਿਲ ਤੇ ਵੀ ਆ ਜਾਂਦਾ ਹਾਂ।ਸਰਦਾਰ ਮਨਪ੍ਰੀਤ ਬਾਦਲ ਸਾਹਿਬ ਨੇ ਕਿਹਾ ਸੀ ਕਿ ਅਸੀਂ ਚੰਗੀਆਂ ਪਰੰਪਰਾਵਾਂ ਸੈੱਟ ਕਰੀਏ। ਸਾਡਾ ਸਮਾਂ ਵੀ ਆਪੋਜ਼ੀਸ਼ਨ ਨੂੰ ਦੇ ਦਿਆ ਕਰੋ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਤਾਂ ਕੋਈ ਗੱਲ ਤਾਂ ਕਰ ਲਈਏ। ਇੱਥੇ ਸਵਾਲ ਕਿਸੇ ਨੂੰ ਪੁੱਛਦੇ ਹਾਂ, ਮੰਤਰੀ ਕੋਈ ਹੋਰ ਉੱਠ ਕੇ ਜਵਾਬ ਦਿੰਦਾ ਹੈ। ਸਾਡੀ ਟਰੇਨਿੰਗ ਨਾਲ ਇਨ੍ਹਾਂ ਦੀ ਵੀ ਟਰੇਨਿੰਗ ਕਰਵਾ ਦਿਉ। ਕਿਰਪਾ ਕਰਕੇ ਅਸੀਂ ਕੋਈ ਚੰਗਾ ਕੰਮ ਕਰੀਏ।

**ਮਾਨਯੋਗ ਸਪੀਕਰ** : ਗੌਰਮਿੰਟ ਦੀ ਇਹ collective responsibility ਹੈ, ਜਵਾਬ ਦਿੱਤਾ ਜਾ ਸਕਦਾ ਹੈ।

**ਸ਼੍ਰੀ ਸੋਮ ਪ੍ਰਕਾਸ਼** : ਮੈਂ ਇਸੇ ਤੇ ਗੱਲ ਕਰਨੀ ਹੈ। ਮੈਂ ਇੱਕ ਬੇਨਤੀ ਕਰਦਾ ਹਾਂ। ਪਿਛਲੀ ਵਾਰੀ ਇੱਥੇ ਜੀ.ਐਸ.ਟੀ. ਬਿਲ ਆਇਆ, ਅਸੀਂ ਥੰਪਿੰਗ ਕਰਕੇ ਸਾਰਿਆਂ ਨੇ ਮੈਜਾਰਿਟੀ ਨਾਲ ਇੱਥੇ ਪਾਸ ਕੀਤਾ। ਕੈਬਨਿਟ ਨੇ ਪਾਸ ਕੀਤਾ ਔਰ ਉਸ ਦੀ ਕੁਲੈਕਟਿਵ ਰਿਸਪਾਂਸੀਬਿਲਿਟੀ ਹੈ। ਵਿੱਤ ਮੰਤਰੀ ਜੀ ਨੇ ਕਿਹਾ ਕਿ ਸਦੀ ਵਿੱਚ ਇੱਕ ਚੰਗਾ ਸਮਾਂ ਆਇਆ ਕਿ ਇੱਕ ਵਧੀਆ ਬਿਲ ਪਾਸ ਕਰ ਰਹੇ ਹਾਂ। ਉਸ ਦੇ ਹੀ ਵਿਰੁੱਧ, ਹਾਲੇ ਤਾਂ ਮਹੀਨੇ ਹੀ ਕੁਝ ਹੋਏ ਹਨ ਤੇ ਲੋਕਲ ਬਾਡੀਜ਼ ਮੰਤਰੀ ਅੰਮ੍ਰਿਤਸਰ ਵਿੱਚ .......

**ਮਾਨਯੋਗ ਸਪੀਕਰ** : ਤੁਸੀਂ ਬਿਲ ਤੇ ਗੱਲ ਕਰੋ। ਪਲੀਜ਼ ਜੀ.ਐਸ.ਟੀ. ਦੀ ਗੱਲ ਨਾ ਕਰੋ।

**ਸ਼੍ਰੀ ਸੋਮ ਪ੍ਰਕਾਸ਼** : ਇਹ ਉੱਥੇ ਜੀ.ਐਸ.ਟੀ. ਖਿਲਾਫ਼ ਮੁਜ਼ਾਹਰੇ ਕਰ ਰਹੇ ਹਨ।

**ਮਾਨਯੋਗ ਸਪੀਕਰ** : ਤੁਸੀਂ ਇਸ ਬਿਲ ਤੇ ਕੋਈ ਗੱਲ ਕਰਨੀ ਹੈ?

**ਸ਼੍ਰੀ ਸੋਮ ਪ੍ਰਕਾਸ਼** : ਸਪੀਕਰ ਸਾਹਿਬ, where is the collective responsibility?

**ਮਾਨਯੋਗ ਸਪੀਕਰ** : ਸੋਮ ਪ੍ਰਕਾਸ਼ ਜੀ, ਤੁਸੀਂ ਬਿਲ ਤੇ ਕੋਈ ਗੱਲ ਕਰਨੀ ਹੈ?

**Shri Som Parkash :** Collective responsibility ਕਿੱਥੇ ਹੈ?(ਸ਼ੋਰ) ਇਸ ਨੂੰ ਗੱਬਰ ਟੈਕਸ ਦੱਸਦੇ ਹਨ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਸੋਮ ਪ੍ਰਕਾਸ਼ ਜੀ, ਤੁਸੀਂ ਬੈਠੋ। ਹਾਂ ਜੀ, ਖਹਿਰਾ ਸਾਹਿਬ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਕੈਬਨਿਟ ਵਿੱਚ ਇੱਕ ਧਾਰਾ 67-ਏ ਤਹਿਤ ਕਰਜ਼ਾ ਖ਼ਤਮ ਕੁਰਕੀ ਬਿਲ ਬਾਰੇ ਫੈਸਲਾ ਲਿਆ ਗਿਆ ਸੀ ਔਰ ਕੱਲ੍ਹ ਇੱਕ ਮੈਂਬਰ ਸਾਹਿਬ ਨੇ ਸਵਾਲ ਕੀਤਾ ਸੀ ਕਿ ਪਤਾ ਲੱਗਿਆ ਹੈ ਕਿ ਸਾਲ 1986 ਤੋਂ ਬਾਅਦ ਕਿਸੇ ਦੀ ਕੁਰਕੀ ਹੋਈ ਹੀ ਨਹੀਂ ਹੈ। ਕੈਬਨਿਟ 2017 ਵਿੱਚ ਇੱਕ ਫੈਸਲਾ ਲੈ ਰਹੀ ਹੈ ਕੁਰਕੀ ਖ਼ਤਮ ਕਰਨੀ ਹੈ ਪਰ ਜਦੋਂ ਸਦਨ ਵਿੱਚ ਇੱਕ ਮੈਂਬਰ ਨੇ ਸਵਾਲ ਪੁੱਛਿਆ ਤਾਂ ਉਹ ਕਹਿੰਦੇ ਕਿ ਸਾਲ 1986 ਤੋਂ ਲੈ ਕੇ ਅੱਜ ਤੱਕ ਕਿਸੇ ਦੀ ਕੁਰਕੀ ਹੋਈ ਹੀ ਨਹੀਂ ਹੈ। Then was it only a decision to impress the people or score brownie points ? ਕਿਉਕਿ ਕੁਰਕੀ ਤਾਂ ਕੋਈ ਹੋਈ ਹੀ ਨਹੀਂ ਹੈ। ਸਪੀਕਰ ਸਾਹਿਬ, ਕੋਆਪਰੇਟਿਵ ਮਨਿਸਟਰ ਸਾਹਿਬ ਨੂੰ ਦੱਸੋ ਕਿ ਤੁਸੀਂ ਕੈਬਨਿਟ ਵਿੱਚ ਇੱਕ ਬਿਲ ਲੈ ਕੇ ਆਉਂਦੇ ਹੋ ....

(ਇਸ ਸਮੇਂ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ, ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪਲੀਜ਼, ਇੱਕ ਮਿੰਟ ਤੁਸੀਂ ਅਰਾਮ ਨਾਲ ਬੈਠ ਜਾਓ। ਗੱਲ ਤਾਂ ਕਰ ਲੈਣ ਦਿਓ। ਇਹ ਕੋਆਪਰੇਟਿਵ ਮਹਿਕਮੇ ਦਾ ਬਿਲ ਹੈ ਜੀ ਤੇ ਕੋਆਪਰੇਟਿਵ ਮਹਿਕਮੇ ਨੇ ਕਿਸਾਨਾਂ ਤੇ ਅੱਜ ਵੀ....

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਪੇਸ਼ਬੰਦੀ ਹੋ ਸਕਦੀ ਹੈ, ਇਸ ਵਿੱਚ ਤਾਂ ਕੋਈ ਇੰਨੀ ਗੱਲ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪੇਸ਼ਬੰਦੀ ਹੋਵੇਗੀ ਲੇਕਿਨ 1986 ਤੋਂ ਕੁਰਕੀ ਹੀ ਨਹੀਂ ਹੋਈ।

**ਮਾਨਯੋਗ ਸਪੀਕਰ:** ਪੇਸ਼ਬੰਦੀ ਕੀਤੀ ਜਾ ਸਕਦੀ ਹੈ। Nothing wrong.

**Sardar Sukhpal Singh Khaira**: That means ਕਿ ਸਰਕਾਰ ਨੂੰ ਪਤਾ ਹੀ ਨਹੀਂ ਹੈ ਕਿ ਸਾਲ 1986 ਤੋਂ ਬਾਅਦ ਕੋਈ ਕੁਰਕੀ ਹੋਈ ਹੀ ਨਹੀਂ ਹੈ।

**ਮਾਨਯੋਗ ਸਪੀਕਰ:** ਅੱਛਾ ਬੈਠੋ... ਪਲੀਜ਼ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇਹ totally irrelevant ਹੈ।....(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਸ ਬਿਲ ਤੇ ਬੋਲਣ ਲਈ ਸਮੇਂ ਦੀ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਵਡਾਲਾ ਸਾਹਿਬ, ਤੁਸੀਂ ਬੈਠੋ। ਚੰਦੂਮਾਜਰਾ ਜੀ, ਤੁਸੀਂ ਦੱਸੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ):** ਮਾਨਯੋਗ ਸਪੀਕਰ ਸਾਹਿਬ, ਸਰਕਾਰ ਨੇ ਬਹੁਤ ਵੱਡਾ ਐਲਾਨ ਕੀਤਾ ਤੇ ਦੋ ਦਿਨ ਖ਼ਬਰਾਂ ਆਉਂਦੀਆਂ ਰਹੀਆਂ ਕਿ ਪੰਜਾਬ ਸਰਕਾਰ ਇੱਕ ਬਹੁਤ ਅਹਿਮ ਐਲਾਨ ਕਰਨ ਜਾ ਰਹੀ ਹੈ, ਕਿਸਾਨਾਂ ਨੂੰ ਇੱਕ ਬਹੁਤ ਵੱਡੀ ਰਾਹਤ ਦੇਣ ਜਾ ਰਹੀ ਹੈ। ਸਾਰੇ ਕਿਸਾਨਾਂ ਦੀਆਂ ਤੇ ਪੰਜਾਬ ਦੇ ਲੋਕਾਂ ਦੀਆਂ ਨਿਗਾਹਾਂ ਟਿਕੀਆਂ ਹੋਈਆਂ ਸੀ ਕਿ ਕੀ ਐਲਾਨ ਹੋਣ ਜਾ ਰਿਹਾ ਹੈ ਤੇ ਜਦੋਂ ਐਲਾਨ ਹੋਇਆ ਕਿ ਕੋਆਪਰੇਟਿਵ ਸੁਸਾਇਟੀਜ਼ ਐਕਟ ਦੀ ਧਾਰਾ 67-ਏ ਖ਼ਤਮ ਕਰਕੇ ਕਿਸਾਨਾਂ ਦੀ ਕੁਰਕੀ ਖ਼ਤਮ ਕੀਤੀ ਜਾਂਦੀ ਹੈ, ਮੈਂ ਸਮਝਦਾ ਹਾਂ ਕਿ ਇੱਕ ਬਹੁਤ ਵੱਡਾ ਬਲੰਡਰ ਹੋਇਆ ਹੈ। ਪਹਿਲੇ ਸੈਸ਼ਨ ਵਿੱਚ ਵੀ ਮੇਰਾ ਸਵਾਲ ਨਹੀਂ ਲਗਾਇਆ ਗਿਆ ਸੀ, ਮੈਂ ਪ੍ਰਸ਼ਨ ਕੀਤਾ ਸੀ ਤੇ ਅਨਸਟਾਰਡ ਪ੍ਰਸ਼ਨ ਵਿੱਚ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਰਿਪਲਾਈ ਆਈ ਕਿ ਸਾਲ 1986 ਵਿੱਚ ਉਸ ਸਮੇਂ ਦੀ ਅਕਾਲੀ ਸਰਕਾਰ ਵਿੱਚ ਮੇਰੇ ਮਾਨਯੋਗ ਪਿਤਾ ਪ੍ਰੋਫੈਸਰ ਚੰਦੂਮਾਜਰਾ ਸਾਹਿਬ ਨੇ ਆਪਣੇ ਹੁਕਮਾਂ ਨਾਲ ਇਸ ਧਾਰਾ ਨੂੰ ਸੀਜ਼ ਕਰ ਦਿੱਤਾ। ਪਹਿਲੀ ਗੱਲ, ਇਹ

ਆਪਰੇਸ਼ਨਲ ਹੀ ਨਹੀਂ ਹੈ ਤੇ ਦੂਜੀ ਗੱਲ, ਧਾਰਾ 67-ਏ ਖ਼ਤਮ ਕਰਕੇ ਸਹਿਕਾਰਤਾ ਅਦਾਰੇ ਦੀਆਂ ਵੀ ਅਤੇ ਬਾਕੀ ਕੁਰਕੀਆਂ ਜਿਹੜੀਆਂ ਕਮਰਸ਼ੀਅਲ ਬੈਂਕਾਂ ਦੀਆਂ ਹਨ, ਉਹ ਖ਼ਤਮ ਕਰ ਦਿੱਤੀਆਂ ਪਰ ਮੈਂ ਸਮਝਦਾ ਹਾਂ ਕਿ 67-ਏ ਦੇ ਨਾਲ ਵੀ ਕੁਰਕੀ ਖ਼ਤਮ ਨਹੀਂ ਕੀਤੀ ਜਾ ਸਕਦੀ ਸੀ। ਇਹ ਉਹ ਧਾਰਾ ਸੀ ਜਿਸ ਅਧੀਨ ਕਿਸਾਨ ਦੇ ਗੁੱਟ ਨੂੰ ਲੱਗਣ ਵਾਲੀ ਹਥਕੜੀ ਹਟਾਈ ਗਈ ਸੀ, ਜਿਸ ਅਧੀਨ ਕਿਸਾਨ 40 ਦਿਨ ਲਈ ਜੇਲ੍ਹ ਜਾਂਦਾ ਸੀ, ਉਸ ਚੀਜ਼ ਨੂੰ ਬੰਦ ਕੀਤਾ ਗਿਆ ਸੀ।

**ਮਾਨਯੋਗ ਸਪੀਕਰ:** ਇਹ ਇਸ ਬਿਲ ਦਾ ਸਬਜੈਕਟ ਨਹੀਂ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਇੰਨਾ ਵੱਡਾ ਐਲਾਨ ਕਰਕੇ ਕਿਸਾਨਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ।

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਇਹ ਇਸ ਬਿਲ ਦਾ ਸਬਜੈਕਟ ਨਹੀਂ ਹੈ। ਤੁਸੀਂ ਇਸ ਬਿਲ ਦੀ ਗੱਲ ਕਰੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਇਸ ਦੇ ਸਬਜੈਕਟ ਦੀ ਗੱਲ ਕਰ ਲੈਂਦਾ ਹਾਂ। ਇਹ ਜਿਹੜਾ ਕੋਆਪਰੇਟਿਵ ਸੁਸਾਇਟੀਜ਼ ਦਾ ਅਮੈਂਡਮੈਂਟ ਬਿਲ ਲੈ ਕੇ ਆਏ ਹਨ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਹਿਕਾਰਤਾ ਉਹ ਲਹਿਰ ਹੈ ਜੋ ਦੁਨੀਆ ਵਿੱਚ ਡੈਮੋਕ੍ਰੇਟਿਕ ਸੈਟਅੱਪ ਦਾ ਆਧਾਰ ਬਣੀ। ਇਹ ਲਹਿਰ ਜਿਸ ਵਾਸਤੇ ਬਿਲ ਵਿੱਚ ਆਪਾਂ ਅਮੈਂਡਮੈਂਟ ਲੈ ਕੇ ਆ ਰਹੇ ਹਾਂ, ਇਹ ਲਹਿਰ ਜਿੱਥੇ ਕਿਸਾਨੀ ਲਈ ਬਹੁਤ ਸਹਾਰਾ ਬਣੀ, ਉੱਥੇ ਹੀ ਬਹੁਤ ਵੱਡੇ-ਵੱਡੇ ਨਾਮ ਇਸ ਲਹਿਰ ਵਿੱਚੋਂ ਨਿਕਲੇ। ਸਰਦਾਰ ਦਰਬਾਰਾ ਸਿੰਘ ਜੀ, ਸਰਦਾਰ ਸੁਖਦੇਵ ਸਿੰਘ ਢੀਂਡਸਾ ਜੀ, ਮੇਰੇ ਮਾਨਯੋਗ ਪਿਤਾ ਨੂੰ ਵੀ ਇਸ ਲਹਿਰ ਵਿੱਚੋਂ ਨਿਕਲ ਕੇ ਆਉਣ ਦਾ ਮੌਕਾ ਮਿਲਿਆ ਤੇ ਮੈਂ ਜੇ ਅੱਜ ਇਸ ਵਿਧਾਨ ਸਭਾ ਵਿੱਚ ਪਹੁੰਚਿਆ ਹਾਂ ਤਾਂ ਇਸ ਲਹਿਰ ਵਿੱਚੋਂ ਨਿਕਲ ਕੇ ਹੀ ਆਇਆ ਹਾਂ। ਮੇਰੀ ਬੇਨਤੀ ਹੈ ਕਿ ਜਦੋਂ ਇਸ ਅਹਿਮ ਕੋਆਪਰੇਟਿਵ ਐਕਟ ਤੇ ਚਰਚਾ ਕਰਨੀ ਹੈ, ਇਹ ਬਿਲ ਤਾਂ ਥੋੜ੍ਹੀ ਦੇਰ ਪਹਿਲਾਂ ਹੀ ਆਇਆ ਹੈ ਜਦਕਿ ਇਹ ਮੂਵਮੈਂਟ 100-150 ਸਾਲ ਪੁਰਾਣੀ ਹੈ। ਇਸ ਉਤੇ ਜੇ ਬਿਲ ਲੈ ਕੇ ਆਉਣਾ ਹੈ ਤਾਂ ਘੱਟੋ-ਘੱਟ ਇਸ ਤੇ ਡਿਬੇਟ ਕਰਨ ਵਾਸਤੇ ਇਸ ਬਿਲ ਨੂੰ ਪੜ੍ਹਨ ਜਾਂ ਸਟੱਡੀ ਕਰਨ ਦਾ ਸਮਾਂ ਦੇਣਾ ਚਾਹੀਦਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਇਸ ਨੂੰ ਪੈਂਡਿੰਗ ਰੱਖ ਕੇ ਇਸ ਤੇ ਪ੍ਰਾਪਰ ਡਿਬੇਟ ਕਰਵਾਈ ਜਾਵੇ ਕਿ ਇਸ ਤੇ ਸਰਕਾਰ ਕੀ ਕਰਨਾ ਚਾਹੁੰਦੀ ਹੈ ਤੇ ਕੀ ਕਰਵਾਉਣਾ ਚਾਹੁੰਦੀ ਹੈ।

**ਮਾਨਯੋਗ ਸਪੀਕਰ:** ਪਲੀਜ਼ ਬੈਠੋ। ਵਡਾਲਾ ਸਾਹਿਬ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਸਪੀਕਰ ਸਾਹਿਬ, ਜਿਹੜਾ ਪੰਜਾਬ ਕੋਆਪਰੇਟਿਵ ਸੁਸਾਇਟੀਜ਼ ਬਿਲ ਆਇਆ ਹੈ, ਇਸ ਵਿੱਚ ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਕੋਆਪਰੇਟਿਵ ਸੁਸਾਇਟੀਜ਼ ਜ਼ਿਲ੍ਹੇ ਵਿੱਚ ਚਲਦੀਆਂ ਹਨ, ਚਾਹੇ ਉਹ ਬੈਂਕ ਹਨ ਜਾਂ ਸਭਾਵਾਂ ਹਨ, ਉਹ ਬਹੁਤ ਪ੍ਰਾਫਿਟੇਬਲ ਹਨ। ਉਨ੍ਹਾਂ ਨੂੰ ਬਹੁਤ ਜ਼ਿਆਦਾ ਮੁਨਾਫਾ ਹੁੰਦਾ ਹੈ ਤੇ ਕਈ ਪੰਜਾਬ ਦੀਆਂ ਐਸੀਆਂ ਸਭਾਵਾਂ ਵੀ ਹਨ, ਜਿਹੜੀਆਂ ਘਾਟੇ ਵਿੱਚ ਹਨ। ਸਪੀਕਰ ਸਾਹਿਬ, ਇਹ ਸਾਰੀਆਂ ਕੋਆਪਰੇਟਿਵ ਸੁਸਾਇਟੀਜ਼ ਡਿਜ਼ਾਲਵ ਕਰਕੇ ਐਪੇਕਸ ਬਾਡੀ ਦੇ ਨਾਲ ਮਰਜ਼ ਕਰਨਾ ਚਾਹੁੰਦੇ ਹਨ। ਜ਼ਿਲ੍ਹਾ ਲੈਵਲ ਤੇ ਇਨ੍ਹਾਂ ਸੁਸਾਇਟੀਆਂ ਦੇ ਇਲੈਕਸ਼ਨ ਹੁੰਦੇ ਰਹਿੰਦੇ ਹਨ ਤੇ ਉਨ੍ਹਾਂ ਦੀ ਪੰਜ ਸਾਲ ਦੀ ਟਰਮ ਹੁੰਦੀ ਹੈ। ਜਿਹੜੀਆਂ ਸੌ-ਸੌ ਸਾਲ ਤੋਂ ਵੀ ਪੁਰਾਣੀਆਂ ਚੱਲ

[ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ]
ਰਹੀਆਂ ਹਨ, ਕੀ ਸਰਕਾਰ ਉਨ੍ਹਾਂ ਦੀ ਇਲੈਕਸ਼ਨ ਕਰਵਾਏਗੀ? ਉਹ ਬਹੁਤ ਜ਼ਿਆਦਾ ਪ੍ਰਾਫਿਟੇਬਲ ਹਨ। ਉਨ੍ਹਾਂ ਸਭਾਵਾਂ ਵਿੱਚ ਲੋਕਾਂ ਦੀਆਂ ਬੜੇ ਲੰਮੇ ਸਮੇਂ ਤੋਂ ਅਮਾਨਤਾਂ ਪਈਆਂ ਹਨ, ਖਾਸ ਤੌਰ ਤੇ ਜਿਹੜੇ ਸਾਡੇ ਦੁਆਬੇ ਦੇ ਜ਼ਿਲ੍ਹੇ ਹਨ, ਨਵਾਂਸ਼ਹਿਰ ਤੇ ਜਲੰਧਰ ਦੇ ਬੈਂਕਾਂ ਵਿੱਚ ਐਨ.ਆਰ.ਆਈਜ਼ ਦੀਆਂ ਕਰੋੜਾਂ ਦੀਆਂ ਐਫ.ਡੀਜ਼ ਪਈਆਂ ਹਨ। ਜੇ ਸਿੱਧੇ ਲਫਜ਼ਾਂ ਵਿੱਚ ਕਹੀਏ ਤਾਂ ਇਹ ਗਧਾ-ਘੋੜਾ ਇੱਕ ਬਰਾਬਰ ਕਰਨ ਲੱਗੇ ਹਨ। ਜਿਹੜੀਆਂ ਸਭਾਵਾਂ ਘਾਟੇ ਵਿੱਚ ਹਨ, ਉਨ੍ਹਾਂ ਨੂੰ ਵਾਧੇ ਵਾਲੀਆਂ ਸਭਾਵਾਂ ਵਿੱਚ ਮਰਜ ਕੀਤਾ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਕੀ ਉਨ੍ਹਾਂ ਦੇ ਰਾਈਟਸ ਦਾ ਧਿਆਨ ਰੱਖਿਆ ਜਾਵੇਗਾ?

ਦੂਸਰੀ ਗੱਲ ਇਹ ਹੈ ਕਿ ਜਿਹੜੀ ਪੰਜ ਸਾਲ ਬਾਅਦ ਜ਼ਿਲ੍ਹਾ ਸਭਾਵਾਂ ਤੇ ਇਲੈਕਸ਼ਨ ਹੁੰਦੀ ਹੈ, ਕੀ ਉਨ੍ਹਾਂ ਦੀ ਇਲੈਕਸ਼ਨ ਕਰਵਾਈ ਜਾਵੇਗੀ? ਜੇ ਉਨ੍ਹਾਂ ਦੇ ਰਾਈਟਸ, ਉਨ੍ਹਾਂ ਦੇ ਹੱਕ ਪੂਰੇ ਸੁਰੱਖਿਅਤ ਹਨ ਫਿਰ ਤਾਂ ਅਸੀਂ ਸਹਿਮਤ ਹਾਂ, ਨਹੀਂ ਤਾਂ ਅਸੀਂ ਇਸ ਵਿੱਚ ਅਮੈਂਡਮੈਂਟ ਚਾਹੁੰਦੇ ਹਾਂ ਤਾਂ ਕਿ ਉਥੇ ਇਲੈਕਸ਼ਨ ਵੀ ਹੋਵੇ ਅਤੇ ਜਿਹੜੀਆਂ ਸੁਸਾਇਟੀਆਂ ਕਾਮਯਾਬ ਹਨ, ਉਨ੍ਹਾਂ ਦਾ ਨੁਕਸਾਨ ਨਾ ਕੀਤਾ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਸਪੀਕਰ ਸਾਹਿਬ, ਕੋਆਪ੍ਰੇਟਿਵ ਅਮੈਂਡਮੈਂਡ ਬਿਲ ਲਿਆਂਦਾ ਗਿਆ ਹੈ। ਲੁਧਿਆਣਾ-ਜਗਰਾਓਂ ਦੇ ਨੇੜੇ ਪਿੰਡ ਕੁਲਾਰ ਹੈ, ਉਹ ਇਸ ਨਾਲ ਰਿਲੇਟ ਕਰਦਾ ਹੈ ਕਿਉਂਕਿ ਕੋਆਪ੍ਰੇਟਿਵ ਸੁਸਾਇਟੀ ਪਿੰਡ ਕੁਲਾਰ ਹੈ ਤੇ ਇਹ ਮਹਿਕਮਾ ਸੀ.ਐਮ. ਸਾਹਿਬ ਕੋਲ ਹੈ।ਸੈਕਟਰੀ ਤੇ ਮੈਂਬਰ ਸਾਹਿਬਾਨ ਉਸ ਪਿੰਡ ਦੇ ਜ਼ਿਮੀਂਦਾਰਾਂ ਦਾ ਛੇ ਕਰੋੜ ਰੁਪਿਆ ਖਾ ਕੇ ਭੱਜ ਗਏ। ਕਿੱਥੇ ਗਈ ਮਸ਼ੀਨਰੀ? ਮੈਂ ਕਿੰਨੀ ਦੂਰ ਬੈਠਾ ਹਾਂ ਪਰ ਮੈਂ ਉਸ ਪਿੰਡ ਗਿਆ। ਡੀ. ਸੀ. ਸਾਹਿਬ ਨੂੰ ਫੋਨ ਕੀਤਾ, ਐਸ.ਐਸ.ਪੀ. ਸਾਹਿਬ ਨੂੰ ਫੋਨ ਕੀਤਾ, ਏ.ਆਰ., ਡੀ.ਆਰ., ਪਟਿਆਲਾ ਸਾਰਿਆਂ ਨੂੰ ਫੋਨ ਕੀਤਾ।(ਵਿਘਨ) ਇਹ ਅਮੈਂਡਮੈਂਟ ਹੈ। **** ਇਸ ਗੱਲ ਦਾ ਜ਼ਿਆਦਾ ਪਤਾ ਹੈ। ਉਧਰ ਐਡਰੈਸ ਕਰ ** ** ਹੌਸਲਾ ਰੱਖਿਆ ਕਰ । ** ** ਨਵਾਂ ਆਇਆ ਹੈਂ। ** **

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਪਲੀਜ਼ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਪਲੀਜ਼ ਇਨ੍ਹਾਂ ਨੂੰ ਸਮਝਾਇਆ ਕਰੋ ਕਿ ਸਪੀਕਰ ਸਾਹਿਬ ਨੂੰ ਐਡਰੈਸ ਕਰਨਾ ਹੈ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ** ** ਲਫਜ਼ ਕਿਹਾ ਹੈ। ਇਹ ਐਕਸਪੰਜ ਕੀਤਾ ਜਾਵੇ।

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਰ, ਮੇਰੀ ਤੁਹਾਡੇ ਜ਼ਰੀਏ ਸਰਕਾਰ ਨੂੰ, ਮੁੱਖ ਮੰਤਰੀ ਸਾਹਿਬ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿਉਂਕਿ ਇਹ ਕੋਆਪ੍ਰੇਟਿਵ ਅਮੈਂਡਮੈਂਟ ਬਿਲ ਲੈ ਕੇ ਆਏ

** ** Expunged as ordered by the Chair.

ਹਨ। ਮਹਿਕਮਾ ਮੁੱਖ ਮੰਤਰੀ ਜੀ ਕੋਲ ਹੈ। ਡੀ.ਸੀ., ਐਸ.ਐਸ.ਪੀ. ਅਤੇ ਕੋਆਪ੍ਰੇਟਿਵ ਅਫਸਰਾਂ ਕੋਲ ਗਿਆਂ ਨੂੰ ਹਫਤੇ ਤੋਂ ਵੱਧ ਹੋ ਗਿਆ ਹੈ। ਛੇ ਕਰੋੜ ਰੁਪਏ ਦੀ ਕੁਲਾਰ ਪਿੰਡ ਦੇ ਜ਼ਿਮੀਂਦਾਰਾਂ ਨਾਲ ਠੱਗੀ ਵੱਜੀ ਹੈ ਪਰ ਕੋਈ ਕਾਰਵਾਈ ਨਹੀਂ ਹੋਈ। ਅਮੈਂਡਮੈਂਟ ਕਰਨ ਲੱਗੇ ਹੋ ਤੇ ਇਸ ਗੱਲ ਦੀ ਵੀ ਅਮੈਂਡਮੈਂਟ ਕਰੋ। ਜਿਹੜੀ ਕੋਆਪ੍ਰੇਟਿਵ ਸੁਸਾਇਟੀ ਜ਼ਿਮੀਂਦਾਰਾਂ ਨਾਲ ਠੱਗੀ ਮਾਰਦੀ ਹੈ, ਉਹ ਜ਼ਿਮੀਂਦਾਰ ਜਿਹੜਾ ਸਵੇਰੇ ਅਖਬਾਰ ਪੜ੍ਹਦਾ ਹੈ ਤੇ ਕਦੇ ਦੋ ਤੇ ਕਦੇ ਤਿੰਨ ਗਲ ਵਿੱਚ ਰੱਸੀਆਂ ਪਾ ਕੇ ਕੈਪਟਨ ਅਮਰਿੰਦਰ ਸਿੰਘ ਜੀ ਦੇ ਮੂੰਹ ਵੱਲ ਵੇਖਦੇ ਹਨ ਕਿ ਕਦੋਂ ਅਸੀਂ ਕਰਜ਼ਾ ਮੁਕਤ ਹੋਣਾ ਹੈ। ਉਹ ਜ਼ਿਮੀਂਦਾਰ ਜਿਹੜਾ ਪਹਿਲਾਂ ਹੀ ਕਰਜ਼ੇ ਦੀ ਪੰਡ ਦੇ ਥੱਲੇ ਹੈ ਤੇ ਉਸ ਨੂੰ ਛੇ ਕਰੋੜ ਰੁਪਏ ਦੀ ਠੱਗੀ ਵੱਜ ਜਾਵੇ, ਇਸ ਕਰਕੇ ਇਸ ਅਮੈਂਡਮੈਂਟ ਵਿੱਚ ਇਸ ਨੂੰ ਸ਼ਾਮਲ ਕਰੋ ਕਿ ਕੋਈ ਕੋਆਪ੍ਰੇਟਿਵ ਸੁਸਾਇਟੀ ਜੇ ਕਿਸਾਨਾਂ ਨਾਲ ਠੱਗੀ ਮਾਰਦੀ ਹੈ ਤਾਂ ਉਸ ਤੇ ਤੁਰੰਤ ਕਾਰਵਾਈ ਕੀਤੀ ਜਾਵੇਗੀ। ਜਿਹੜੀ ਕੋਆਪ੍ਰੇਟਿਵ ਸੁਸਾਇਟੀ ਵਿੱਚ ਕਿਸਾਨਾਂ ਨਾਲ ਠੱਗੀ ਵਜਦੀ ਹੈ, ਕੋਆਪ੍ਰੇਟਿਵ ਮਹਿਕਮਾ ਇਸ ਠੱਗੀ ਦੇ ਪੈਸੇ ਕਿਸਾਨਾਂ ਨੂੰ ਤੁਰੰਤ ਅਦਾ ਕਰੇ।(ਥੰਪਿੰਗ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ) :** ਸਪੀਕਰ ਸਾਹਿਬ, ਕਲਾਜ਼ 13 ਨੂੰ ਢੀਂਡਸਾ ਸਾਹਿਬ ਤਾਂ ਵੈਲਕਮ ਕਰ ਰਹੇ ਹਨ ਤੇ ਵਡਾਲਾ ਸਾਹਿਬ ਇਸ ਗੱਲ ਤੋਂ ਡਰੇ ਹਨ। ਵਡਾਲਾ ਸਾਹਿਬ ਜਿਹੜੀ ਇਹ ਕਲਾਜ਼ 13 ਹੈ, ਅਮੈਲਗਾਮੇਸ਼ਨ ਤਾਂ ਪਹਿਲਾਂ ਹੀ ਇਸ ਵਿੱਚ ਸੀ। ਨਵੀਂ ਚੀਜ਼ ਤਾਂ ਕੋਈ ਆਈ ਨਹੀਂ। ਅਸੀਂ ਤਾਂ ਸਗੋਂ ਨਵੀ ਚੀਜ਼ ਲਿਆਂਦੀ ਹੈ ਕਿ ਅਪੀਲ ਦਾ ਰਾਈਟ ਦਿੱਤਾ ਗਿਆ ਹੈ। ਜੇ ਕਦੀ ਲੋੜ ਹੋਵੇ ਤਾਂ ਤੁਸੀਂ ਅਪੀਲ ਕਰ ਸਕਦੇ ਹੋ। ਜਿਹੜਾ ਤੁਸੀਂ ਕਹਿੰਦੇ ਹੋ ਕਿ ਬੈਂਕਾਂ ਨੂੰ ਇੱਧਰ-ਉਧਰ ਕਰ ਲਿਆ ਤੇ ਸਾਡੇ ਮਨ ਵਿੱਚ ਤਾਂ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ। ਜਦੋਂ ਕਦੀ ਹੋਵੇਗਾ, ਉਦੋਂ ਗੱਲ ਕਰ ਲਵਾਂਗੇ। ਜਦ ਤੱਕ ਬੈਂਕ ਹਨ, ਉਦੋਂ ਤੱਕ ਸਾਰੇ ਬੈਂਕ ਚੱਲਣਗੇ, ਇਲੈਕਸ਼ਨਜ਼ ਹੋਣਗੀਆਂ ਤੇ ਸਾਰਾ ਸਿਸਟਮ ਚੱਲੇਗਾ। ਇਹੋ ਜਿਹੀ ਕੋਈ ਸਕੀਮ ਨਹੀਂ ਹੈ।(ਵਿਘਨ)

**ਮਾਨਯੋਗ ਸਪੀਕਰ :** ਉਨ੍ਹਾਂ ਦੀ ਗੱਲ ਪਹਿਲਾਂ ਪੂਰੀ ਹੋ ਲੈਣ ਦਿਓ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਕਲੈਰੀਫਿਕੇਸ਼ਨ ਹੀ ਹੈ।

**ਮਾਨਯੋਗ ਸਪੀਕਰ :** ਬਾਅਦ ਵਿੱਚ ਲੈ ਲੈਣਾ। ਪਹਿਲਾਂ ਉਨ੍ਹਾਂ ਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ :** ਸੋ, ਕਾਨੂੰਨ ਤਾਂ ਪਹਿਲਾਂ ਦਾ ਹੀ ਹੈ। ਅਸੀਂ ਸਿਰਫ਼ ਇੱਕ ਅਪੀਲ ਦਾ ਰਾਈਟ ਦਿੱਤਾ ਹੈ। ਢੀਂਡਸਾ ਸਾਹਿਬ ਨੇ ਐਡਮਨਿਸਟ੍ਰੇਟਰਾਂ ਦੀ ਗੱਲ ਕੀਤੀ ਹੈ। ਢੀਂਡਸਾ ਸਾਹਿਬ, ਇੱਕ ਸਟੇਅ ਚੱਲ ਰਿਹਾ ਹੈ। ਇਹ ਸਟੇਅ ਤਿੰਨ ਸਾਲ ਹੈ। ਸੁਸਾਇਟੀ ਨਾਲ ਵੀ ਸਟੇਅ ਹੈ ਤੇ ਉਸ ਤਰ੍ਹਾਂ ਵੀ ਸਟੇਅ ਹੈ। ਐਡਮਨਿਸਟ੍ਰੇਟਰ ਦਾ ਸਮਾਂ ਉਦੋਂ ਗਿਣਿਆ ਜਾਵੇਗਾ, ਜਦੋਂ ਸਮਾਂ ਖ਼ਤਮ ਹੋ ਜਾਵੇਗਾ। ਛੇ ਮਹੀਨੇ ਪਿੱਛੋਂ ਉਸ ਦਾ ਸਮਾਂ ਗਿਣਿਆ ਜਾਵੇਗਾ। ਇਸ ਵਿੱਚ ਕੋਈ ਵੱਖਰੀ ਗੱਲ ਨਹੀਂ ਹੈ। ਦੋ-ਚਾਰ ਸਾਲ ਤੋਂ ਜੁਡੀਸ਼ੀਅਲ ਸਟੇਅ ਚੱਲ ਰਿਹਾ ਹੈ। ਉਂਜ ਵੀ ਸੁਸਾਇਟੀ ਨੂੰ ਸਟੇਅ ਹੀ ਹੈ ਤੇ ਫਿਰ ਸੁਸਾਇਟੀ ਨੂੰ ਠੀਕ ਕਰਨ ਵਾਸਤੇ ਐਡਮਨਿਸਟ੍ਰੇਟਰ ਛੇ ਮਹੀਨੇ ਵਾਸਤੇ ਲਗਾਵਾਂਗੇ ਤਾਂ ਕਿ ਜਿਹੜੀਆਂ ਕਮੀਆਂ ਰਹਿ ਗਈਆਂ ਹਨ, ਇਲੈਕਸ਼ਨ ਦਾ ਪ੍ਰੋਸੈਸ ਹੈ, ਉਹ ਐਡਮਨਿਸਟ੍ਰੇਟਰ ਸ਼ੁਰੂ ਕਰੇਗਾ। ਮੇਰਾ ਖਿਆਲ ਹੈ, ਇਸ ਵਿੱਚ ਕੋਈ ਐਸੀ ਖਾਸ ਗੱਲ ਨਹੀਂ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਪਹਿਲਾਂ ਵੀ ਸਟੇਅ ਚੱਲ ਰਹੇ ਹਨ। ਉਸ ਦੇ ਤਹਿਤ ਹੀ, ਐਕਟ ਦੇ ਅੰਦਰ ਹੀ ਹੁਣ ਤੱਕ ਸੋਸਾਇਟੀਜ਼ ਚੱਲ ਰਹੀਆਂ ਹਨ ਪਰ ਇਸ ਅਮੈਂਡਮੈਂਟ ਦੀ ਕੀ ਲੋੜ ਪੈ ਗਈ। ਕੀ ਉਸ ਦੇ ਵਿੱਚ ਪ੍ਰੋਵੀਜ਼ਨਜ਼ ਨਹੀਂ ਸੀ, ਜਿਹੜੀਆਂ ਇਹ ਐਡੀਸ਼ਨਲ ਐਡ ਕਰ ਰਹੇ ਹਨ? ਫਿਰ ਜੇ ਨਹੀਂ ਸੀ ਤਾਂ ਹੁਣ ਤੱਕ ਕਿਵੇਂ ਚੱਲ ਰਿਹਾ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ** : ਪ੍ਰੋਵੀਜ਼ਨ ਨਹੀਂ ਸੀ। ਜੇ ਕੋਈ ਕਮੀ ਕਿਸੇ ਵੇਲੇ ਨਜ਼ਰ ਆ ਸਕਦੀ ਹੈ ਤਾਂ ਉਸ ਨੂੰ ਠੀਕ ਕੀਤਾ ਜਾ ਸਕਦਾ ਹੈ। ਉਸ ਕਮੀ ਨੇ ਸਦਾ ਤਾਂ ਨਹੀਂ ਤੁਰੇ ਰਹਿਣਾ। ਉਹ ਕਮੀ ਨਜ਼ਰ ਆਈ ਕਿ 6 ਮਹੀਨੇ ਪਿੱਛੋਂ ਜਦੋਂ ਸਟੇਅ ਖ਼ਤਮ ਹੋ ਜਾਵੇਗਾ, ਫਿਰ ਐਡਮਨਿਸਟ੍ਰੇਟਰ ਲੱਗੇਗਾ। ਉਹ ਸੁਸਾਇਟੀ ਦਾ ਸਾਰਾ ਕੰਮ ਠੀਕ ਕਰਕੇ ਇਲੈਕਸ਼ਨ ਕਰੇਗਾ ਅਤੇ ਸਿਸਟਮ ਠੀਕ ਕਰੇਗਾ।

**ਮਾਨਯੋਗ ਸਪੀਕਰ** : ਧੰਨਵਾਦ ਜੀ, ਧੰਨਵਾਦ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸਪੀਕਰ ਸਾਹਿਬ, ਇੱਕ ਕਲੈਰੀਫਿਕੇਸ਼ਨ ਹੈ। ਬਾਜਵਾ ਸਾਹਿਬ, ਮੈਂ ਸੈਕਸ਼ਨ 13 ਦੀ ਗੱਲ ਕਰ ਰਿਹਾ ਹਾਂ। ਪੁਆਇੰਟ ਨੰ: 2 ਵਿੱਚ ਇਹ ਲਿਖਿਆ ਹੈ that Government orders would be final in such an eventuality ਜਦ ਕਿ ਹੁਣ ਗੌਰਮਿੰਟ ਆਰਡਰ ਫਾਈਨਲ ਨਹੀਂ ਹੁੰਦੇ। ਸੁਸਾਇਟੀ ਡੈਮੋਕ੍ਰੇਟੀਕਲੀ ਇੱਕ ਮੰਨਿਆ ਅਦਾਰਾ ਹੈ, ਜਿਥੇ ਮੈਂਬਰ ਚੁਣ ਕੇ ਆਉਂਦੇ ਹਨ। ਜੇ ਕੋਈ ਵੀ ਸੁਸਾਇਟੀ ਆਪਣੀ ਅਪੀਲ ਆਰ.ਸੀ.ਐਸ. ਕੋਲ ਲਗਾਉਂਦੀ ਹੈ, ਉਸ ਦੇ ਕੋਲ ਅਧਿਕਾਰ ਹੈ ਕਿ ਉਹ ਆਪਣੀ ਅਪੀਲ, ਆਪਣੇ ਸ਼ੇਅਰ, ਆਪਣੇ ਕ੍ਰੈਡਿਟਰ ਦੇ ਮਸਲੇ ਵਿੱਚ ਵਾਪਸ ਲੈ ਸਕਦੀ ਹੈ। ਹੁਣ ਤੁਸੀਂ ਉਹ ਅਧਿਕਾਰ ਖੋਹ ਲਿਆ ਹੈ ਅਤੇ ਕਹਿ ਦਿੱਤਾ ਹੈ ਕਿ ਜੋ ਆਰ.ਸੀ.ਐਸ. ਫੈਸਲਾ ਕਰ ਦੇਵੇਗਾ, ਜੋ ਸਰਕਾਰ ਫੈਸਲਾ ਕਰ ਦੇਵੇਗੀ, ਉਹ ਲਾਗੂ ਹੋਏਗਾ। ਉਸ ਦੇ ਅਧਿਕਾਰ ਖੋਹਣ ਦਾ ਇਸ ਵਿੱਚ ਜ਼ਿਕਰ ਹੋ ਰਿਹਾ ਹੈ, ਜਿਸ ਬਾਰੇ ਸਾਰੇ ਚਿੰਤਾ ਕਰ ਰਹੇ ਹਨ। ਸਰ, ਜਿਹੜਾ ਪਹਿਲਾ ਸਿਸਟਮ ਹੈ, ਉਸ ਨੂੰ ਚੱਲ ਲੈਣ ਦਿਓ, ਇਸ ਨੂੰ ਥੋੜ੍ਹਾ ਚੈੱਕ ਕਰ ਲਵੋ। ਇਸ ਵਿੱਚ ਜ਼ਿਲ੍ਹਾ ਲੈਵਲ ਤੇ ਜਿਹੜੀਆਂ ਸੁਸਾਇਟੀਆਂ ਬਣੀਆਂ ਹਨ, ਉਹ ਵੱਖਰੀਆਂ ਵੱਖਰੀਆਂ ਬਣੀਆਂ ਹਨ। ਉਸ ਦੇ ਅਧਿਕਾਰ ਖੋਹਣ ਦੀ ਗੱਲ ਚੱਲ ਰਹੀ ਹੈ, ਦੇਣ ਦੀ ਗੱਲ ਨਹੀਂ ਚੱਲ ਰਹੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ** : ਅਪੀਲ ਦਾ ਰਾਈਟ ਪਹਿਲਾਂ ਹੈ ਹੀ ਨਹੀਂ ਸੀ। ਅਸੀਂ amalgamation ਦੀ ਅਪੀਲ ਦਾ ਰਾਈਟ ਦੇ ਰਹੇ ਹਾਂ। ਇੱਕ ਅਪੀਲ ਸਰਕਾਰ ਕੋਲ ਚੱਲੇਗੀ, ਉਸ ਦਾ ਫੈਸਲਾ ਫਾਈਨਲ ਹੋਏਗਾ। ਉਸ ਤੋਂ ਪਿੱਛੋਂ ਉੱਪਰ ਜੇ ਹਾਈ ਕੋਰਟ ਜਾਣਾ ਹੈ ਤਾਂ ਉਹ ਤੁਹਾਡਾ ਖੁੱਲ੍ਹਾ ਹੈ। ਇਹ ਫਾਈਨਲ ਹੋਏਗਾ।

**ਮਾਨਯੋਗ ਸਪੀਕਰ** : ਅਪੀਲ ਦਾ ਰਾਈਟ ਦਿੱਤਾ ਹੈ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ** : ਆਰ.ਸੀ.ਐਸ. ਜਾਂ ਗੌਰਮਿੰਟ ਆਫ ਇੰਡੀਆ ਦਾ ਸੈਕ੍ਰੇਟਰੀ ਫਾਈਨਲ ਹੋਏਗਾ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਫੈਸਲਾ ਫਾਈਨਲ ਹੋਏਗਾ .....

**ਮਾਨਯੋਗ ਸਪੀਕਰ** : ਅਪੀਲ ਦਾ ਰਾਈਟ ਦਿੱਤਾ ਹੈ ਜੀ, ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ** : ਅਪੀਲ ਦਾ ਮਤਲਬ ਹੈ ਕਿ ਜੇ ਕੋਈ ਸੁਸਾਇਟੀ ਇੰਡੀਪੈਂਡੈਂਟ ਬਾਡੀ ਹੈ, ਉਹ ਅਪੀਲ ਕਰਦੀ ਹੈ, ਇਹ ਪਹਿਲਾਂ ਅਧਿਕਾਰ ਹੈ। ਸਰ, ਮੈਂ ਪੜ੍ਹ ਕੇ ਆਇਆ ਹਾਂ। The Government intends to cleverly take away the right of such dissatisfied societies from withdrawing their share of deposits. ਪਹਿਲਾਂ ਜੇ ਉਹ ਅਪੀਲ ਕਰਦੇ ਸੀ, ਉਨ੍ਹਾਂ ਨੂੰ ਲਗਦਾ ਸੀ ਕਿ ਸਾਡੇ ਨਾਲ ਬੇਇਨਸਾਫ਼ੀ ਹੋ ਰਹੀ ਹੈ ਤਾਂ ਉਨ੍ਹਾਂ ਨੂੰ ਅਪੀਲ ਵਾਪਸ ਲੈਣ ਦਾ ਅਧਿਕਾਰ ਸੀ। ਹੁਣ ਕਹਿ ਦਿੱਤਾ ਹੈ ਕਿ ਕੋਈ ਅਧਿਕਾਰ ਨਹੀਂ, ਆਰ.ਸੀ.ਐਸ. ਫਾਈਨਲ ਫੈਸਲਾ ਕਰ ਦੇਵੇਗਾ, ਉਹੀ ਲਾਗੂ ਹੋਏਗਾ। ਤੁਹਾਡੇ ਕੋਲ ਆਪਣੀ ਅਪੀਲ ਵਾਪਸ ਲੈਣ ਦਾ ਕੋਈ ਅਧਿਕਾਰ ਨਹੀਂ। ਇਸ ਨੂੰ ਧਿਆਨ ਨਾਲ ਪੜ੍ਹ ਲਵੋ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ** : ਆਖ਼ਰ ਮੁਕੱਦਮੇਬਾਜ਼ੀ ਕਿਤੇ ਤਾਂ ਖ਼ਤਮ ਕਰਨੀ ਹੈ। ਕਿੰਨੀਆਂ ਕੁ ਅਪੀਲਾਂ ਦਾ ਰਾਈਟ ਦੇਣਾ ਹੈ?

**Mr. Speaker :** Thank you, ਬਾਜਵਾ ਸਾਹਿਬ, thank you.

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਸਹਿਕਾਰੀ ਸਭਾਵਾਂ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 2. The Punjab Excise (Second Amendment) Bill, 2017

**ਮਾਨਯੋਗ ਸਪੀਕਰ** : ਪੰਜਾਬ ਆਬਕਾਰੀ (ਦੂਜੀ ਸੋਧਨਾ) ਬਿਲ, 2017, ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਬਿਲ ਪੇਸ਼ ਕਰਨ।

**Finance Minister (Sardar Manpreet Singh Badal)** : Sir, I beg to introduce the Punjab Excise (Second Amendment) Bill, 2017.

Sir, I also beg to move –

That the Punjab Excise (Second Amendment) Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਆਬਕਾਰੀ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ ਜੇਕਰ ਕੋਈ ਹੋਵੇ?ਹਾਂ ਜੀ, ਸੰਧਵਾਂ ਸਾਹਿਬ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਟੇਟ ਦੀ ਆਮਦਨ ਦਾ ਐਕਸਾਈਜ਼ ਵਿੱਚ ਬੜਾ ਵੱਡਾ ਹਿੱਸਾ ਹੈ। ਇਸ ਆਮਦਨ ਤੇ ਕੁਝ ਕੁ ਸਮਗਲਰਾਂ ਵੱਲੋਂ ਸੱਟ ਵੀ ਮਾਰੀ ਜਾ ਰਹੀ ਹੈ ਔਰ ਇਸ ਐਕਟ ਵਿੱਚ ਉਸ ਸਮਗਲਿੰਗ ਨੂੰ ਰੋਕਣ ਦੀ ਵੀ ਗੱਲ ਹੋਈ ਹੈ ਪਰ ਜਿਥੋਂ ਤੱਕ ਮੈਂ ਇਹ ਐਕਟ ਪੜ੍ਹਿਆ ਹੈ, ਉਸ ਦੇ ਵਿੱਚ ਕੁਝ ਖਾਸ ਨਹੀਂ ਲਿਖਿਆ। ਜੇਕਰ ਸ਼ਰਾਬ ਦੀ ਡੇਢ ਲੱਖ ਬੋਤਲ ਹਿਮਾਚਲ ਤੋਂ ਆਈ ਹੋਵੇ, ਰਾਜਸਥਾਨ ਤੋਂ ਆਈ ਹੋਵੇ ਜਾਂ ਹਰਿਆਣੇ ਤੋਂ ਆਈ ਹੋਵੇ ਅਤੇ ਉਸ ਬੰਦੇ ਤੇ ਪਰਚਾ ਦਰਜ ਹੋ ਜਾਵੇ ਤਾਂ ਬਾਅਦ ਵਿੱਚ ਸਰਕਾਰ ਉਸ ਦਾ ਪਰਚਾ ਕੈਂਸਲ ਕਰ ਸਕਦੀ ਹੈ ਲੇਕਿਨ ਕੱਲ੍ਹ ਦੇ ਅਖ਼ਬਾਰ ਵਿੱਚ ਇਹ ਹੋਇਆ ਹੈ ਕਿ ਰਿਕਵਰੀ ਵੀ ਹੋਈ ਹੈ। ਜੁਗਨੂੰ ਨਾਮ ਦਾ ਇੱਕ ਸਮੱਗਲਰ ਫੜਿਆ ਗਿਆ, ਕਸਟਡੀ ਵਿਚ ਰਿਹਾ ਲੇਕਿਨ ਉਸ ਨੂੰ ਆਪਣੀ ਮੈਨੇਜਮੈਂਟ ਨਾਲ ਇੱਕ ਹਸਪਤਾਲ ਵਿਚ ਰੱਖਿਆ ਜਾਂਦਾ ਹੈ ਔਰ ਪੰਜਾਬ ਪੁਲਿਸ ਦਾ ਇੱਕ ਆਈ.ਜੀ. ਉਸ ਦਾ ਪਰਚਾ ਖਾਰਜ ਕਰਨ ਦੀ ਸਿਫਾਰਸ਼ ਕਰਦਾ ਹੈ ਕਿ ਜੇ ਉਹ ਡਿਫਾਲਟਰ ਅਮਾਊਂਟ ਜਮ੍ਹਾਂ ਕਰਵਾ ਦਿੰਦਾ ਹੈ ਤਾਂ ਉਹ ਵੀ ਵਾਪਸ ਕੀਤੀ ਜਾਂਦੀ ਹੈ। ਕੀ ਇਸ ਤਰ੍ਹਾਂ ਦੀ ਕੋਈ ਅਮੈਂਡਮੈਂਟ ਹੈ ਕਿ ਜਿਹੜੇ ਪੁਲਿਸ ਅਫਸਰ ਜਾਂ ਕੋਈ ਹੋਰ ਅਫਸਰ ਇਸ ਤਰ੍ਹਾਂ ਦੇ ਸਮੱਗਲਰਾਂ ਨੂੰ ਰਾਹਤ ਦੇਣ ਦੀ ਕੋਸ਼ਿਸ਼ ਕਰਦੇ ਹਨ ਉਨ੍ਹਾਂ ਤੇ ਵੀ ਕੋਈ ਐਕਸ਼ਨ ਲਿਆ ਜਾਵੇਗਾ? ਉਨ੍ਹਾਂ ਦਾ ਸਾਡੇ ਕਿਨ੍ਹਾਂ ਰਾਜਨੀਤਕ ਲੋਕਾਂ ਨਾਲ ਕੁਨੈਕਸ਼ਨ ਹੈ? ਇਹ ਵੀ ਇਸ ਐਕਟ ਵਿਚ ਪਾਇਆ ਜਾਵੇ ਕਿ ਜਿਸ ਨਾਲ ਸਾਡੇ ਪੰਜਾਬ ਦੇ ਖਜ਼ਾਨੇ ਨੂੰ ਸੱਟ ਵੱਜਦੀ ਹੈ ਔਰ ਇਹ ਸਮਗਲਿੰਗ ਹੁੰਦੀ ਹੈ, ਉਸ ਨੂੰ ਰੋਕਣ ਲਈ ਉਨ੍ਹਾਂ ਰਾਜਨੀਤਕ ਲੋਕਾਂ ਉਤੇ ਵੀ ਕੋਈ ਐਕਸ਼ਨ ਲਿਆ ਜਾਵੇਗਾ। ਕੋਈ ਇਸ ਤਰ੍ਹਾਂ ਦਾ ਸਿਸਟਮ ਹੈ? ਇਹ ਸਾਰੀ ਰਿਪੋਰਟ ਕੱਲ੍ਹ ਦੇ ਪੰਜਾਬੀ ਟ੍ਰਿਬਿਊਨ ਅਖਬਾਰ ਵਿਚ ਆਈ ਹੈ ਜੋ ਕਿ ਇੱਕ ਬਹੁਤ ਵੱਡੀ ਗੱਲ ਹੈ। ਇਸ ਬਾਰੇ ਮੈਂ ਇਥੇ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਸਾਡੇ ਬਹੁਤ ਹੀ ਸਤਿਕਾਰਯੋਗ ਫਾਈਨਾਂਸ ਮਨਿਸਟਰ, ਸਰਦਾਰ ਮਨਪ੍ਰੀਤ ਸਿੰਘ ਬਾਦਲ ਨਾਲ ਜੋੜਿਆ ਜਾਂਦਾ ਹੈ। ਮੈਂ ਕਹਿੰਦਾ ਹਾਂ ਇਹ ਉਸ ਬਾਰੇ ਵੀ ਇਥੇ ਆਪਣਾ ਸਪੱਸ਼ਟੀਕਰਨ ਦੇਣ।

**ਮਾਨਯੋਗ ਸਪੀਕਰ** : ਹੋਰ ਕਿਸੇ ਨੇ ਕੁਝ ਕਹਿਣਾ ਹੈ? ਹਾਂ ਜੀ, ਸ਼੍ਰੀ ਐਨ.ਕੇ. ਸ਼ਰਮਾ ਜੀ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਇਸ ਬਿਲ ਬਾਰੇ ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਗੱਲ ਕੀਤੀ ਗਈ, ਸਮਗਲਿੰਗ ਰੋਕਣ ਦੀ ਗੱਲ ਆਈ ਹੈ ਕਿ ਜੇ ਕੋਈ 12 ਜਾਂ 15 ਬੋਤਲਾਂ ਲਿਜਾਂਦਾ ਫੜਿਆ ਗਿਆ ਤਾਂ ਉਸ ਉਤੇ ਪਰਚਾ ਦਰਜ ਹੋਵੇਗਾ ਪਰ ਇਸ ਬਿਲ ਵਿਚ ਕਿਤੇ ਵੀ ਇਸ ਗੱਲ ਦਾ ਜ਼ਿਕਰ ਨਹੀਂ ਹੈ ਕਿ ਜੇਕਰ ਕਿਸੇ ਠੇਕੇਦਾਰ ਨੂੰ 25 ਠੇਕੇ ਅਲਾਟ ਕੀਤੇ ਗਏ ਹਨ ਤੇ ਉਹ 29 ਠੇਕੇ ਖੋਲ੍ਹ ਕੇ ਕੰਮ ਕਰ ਰਿਹਾ ਹੈ, ਉਹ ਵੀ ਇੱਕ ਸਮੱਗਲਿੰਗ ਹੈ ਜਿਹੜੇ ਅਲਾਟਿਡ ਠੇਕਿਆਂ ਨਾਲੋਂ ਵੱਧ ਠੇਕੇ ਖੋਲ੍ਹਦੇ ਹਨ। ਤੁਸੀਂ ਅੱਜ ਕਿਸੇ ਸ਼ਹਿਰ ਨੂੰ ਵੀ ਚੈੱਕ ਕਰਵਾ ਲਵੋ, ਜਿੰਨੇ ਅੱਜ ਅਲਾਟਿਡ ਠੇਕੇ ਹਨ, ਖਾਸ ਤੌਰ ਤੇ ਮੇਰੇ ਜ਼ਿਲ੍ਹੇ ਵਿੱਚ, ਮੈਂ ਬਕਾਇਦਾ ਠੇਕਿਆਂ ਦੀ ਲਿਸਟ, ਨਾਂ, ਫੋਟੋਆਂ ਪਾ ਕੇ ਡੀ.ਸੀ. ਸਾਹਿਬ ਨੂੰ ਵੀ ਔਰ ਐਕਸਾਈਜ਼ ਮਹਿਕਮੇ ਨੂੰ ਵੀ ਦਿੱਤੀਆਂ ਹਨ, ਸਾਰਾ ਕੁਝ ਕੀਤਾ ਹੈ, ਪਿੰਡ ਵਾਲਿਆਂ ਨੇ ਵਿਰੋਧ ਵੀ ਕੀਤਾ ਔਰ ਉਸ ਦਾ ਉਲਟਾ ਰਿਜ਼ਲਟ ਇਹ ਹੋਇਆ ਕਿ ਮੇਰੇ ਭਰਾਵਾਂ ਉਤੇ ਪਰਚਾ ਦਰਜ ਹੋ ਗਿਆ ਹੈ ਕਿ ਉਨ੍ਹਾਂ ਨੇ ਠੇਕੇਦਾਰ ਦੇ ਕਰਿੰਦਿਆਂ ਤੋਂ 34,000/- ਰੁਪਏ ਲੁੱਟ ਲਏ ਜਦ ਕਿ ਉਹ ਠੇਕਾ ਨਜਾਇਜ਼ ਸੀ, ਅਲਾਟਿਡ ਠੇਕਾ ਨਹੀਂ ਸੀ। ਉਸ ਠੇਕੇਦਾਰ ਦੇ 25 ਤੋਂ ਵੱਧ 29 ਠੇਕੇ ਸਨ। ਇਸੇ ਸਰਕਾਰ ਵਿੱਚ ਮੈਂ ਪੂਰੇ ਪੰਜਾਬ ਦੇ ਨਜਾਇਜ਼ ਠੇਕਿਆਂ ਦੇ ਫੋਟੋਆਂ ਸਹਿਤ ਵੇਰਵੇ ਦਿੱਤੇ ਹਨ। ਸੋ, ਇਸ ਐਕਟ ਵਿਚ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਕਿ ਜੇ ਕਿਸੇ ਨੂੰ 25 ਠੇਕੇ ਅਲਾਟਿਡ ਹਨ ਜੇ ਉਹ 30 ਠੇਕੇ ਖੋਲ੍ਹਦਾ ਹੈ ਜਾਂ 50 ਠੇਕੇ ਖੋਲ੍ਹਦਾ ਹੈ ਤਾਂ ਉਸ ਖਿਲਾਫ਼ ਪਰਚਾ ਦਰਜ ਕਰਕੇ ਸੇਮ ਕਾਰਵਾਈ ਹੋਣੀ ਚਾਹੀਦੀ ਹੈ ਕਿਉਂਕਿ ਉਹ ਵੀ ਸਮੱਗਲਿੰਗ ਤੋਂ ਵੱਡਾ ਗੁਨਾਹ ਹੈ। ਮੈਂ ਸਮਝਦਾ ਹਾਂ ਕਿ ਇਹ ਤਾਂ ਠੇਕੇਦਾਰਾਂ ਨੂੰ ਪ੍ਰੋਟੈਕਟ ਕਰਨ ਵਾਸਤੇ ਐਕਟ ਲਿਆਂਦਾ ਹੈ, ਭਾਵੇਂ ਕਿਸੇ ਤੇ ਵੀ 12 ਜਾਂ 15 ਬੋਤਲਾਂ ਦਾ ਝੂਠਾ ਪਰਚਾ ਕਰ ਦਿਉ।

**ਮਾਨਯੋਗ ਸਪੀਕਰ:** ਤੁਸੀਂ ਪਲੀਜ਼ ਬੈਠੋ। ਹਾਂ ਜੀ, ਕੰਵਰ ਸੰਧੂ ਸਾਹਿਬ ਜੀ।

**ਸ਼੍ਰੀ ਕੰਵਰ ਸੰਧੂ (ਖਰੜ):** ਸਪੀਕਰ ਸਾਹਿਬ, ਇਸ ਬਿਲ ਦੇ Statement of Objects and Reasons ਵਿਚ ਮੈਨਸ਼ਨ ਕੀਤਾ ਹੈ ਕਿ ਜਿਹੜੀ ਦੂਜੇ ਰਾਜਾਂ ਤੋਂ ਸਮੱਗਲਿੰਗ ਹੋ ਰਹੀ ਹੈ , ਉਸ ਨੂੰ ਰੋਕਣ ਵਾਸਤੇ ਇਹ ਲਿਆਂਦਾ ਗਿਆ ਹੈ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਸ ਵਿਚ ਇਹ ਪਤਾ ਕਰਨ ਦੀ ਲੋੜ ਹੈ ਕਿ ਦੂਜੇ ਰਾਜਾਂ ਵਿਚੋਂ ਸਮਗਲਿੰਗ ਹੋ ਕਿਉਂ ਰਹੀ ਹੈ? ਉਸ ਦਾ ਮੁੱਖ ਕਾਰਨ ਇਹ ਹੈ ਕਿ ਨਾਲ ਦੀਆਂ ਜਿਹੜੀਆਂ ਸਟੇਟਾਂ ਹਨ ਜਾਂ ਚੰਡੀਗੜ੍ਹ ਹੈ ਉਥੇ ਜਿਹੜੇ ਲਿਕੁਅਰ ਦੇ ਰੇਟਸ ਹਨ, ਉਹ ਪੰਜਾਬ ਨਾਲੋਂ ਘੱਟ ਹਨ। ਅਸੀਂ ਪੰਜਾਬ ਵਿਚ ਇਹ ਰੇਟਸ ਉਨ੍ਹਾਂ ਰਾਜਾਂ ਨਾਲੋਂ ਜ਼ਿਆਦਾ ਕਿਉਂ ਕੀਤੇ ਹਨ? ਇਕ ਨਾਰਮਲ ਸਿਸਟਮ ਵਿਚ ਸੇਮ ਰੇਟ ਹੋਣੇ ਚਾਹੀਦੇ ਹਨ। ਇਸ ਦੇ ਨਾਲ ਹੀ ਕੀ ਇਹ ਸਹੀ ਨਹੀਂ ਕਿ ਬਹੁਤ ਸਾਰੇ ਜਿਹੜੇ ਲਿਕੁਅਰ ਹੋਲ ਸੇਲ ਅਤੇ ਲਿਕੁਅਰ ਰਿਟੇਲ ਦੇ ਜਿਹੜੇ ਵੈਂਡਜ਼ ਹਨ ਉਹ ਜਿਹੜੀ ਰੂਲਿੰਗ ਪਾਰਟੀ ਹੈ, ਇਨ੍ਹਾਂ ਦੇ ਆਪਣੇ ਐਮ.ਐਲ.ਏ., ਕੁਝ ਮੰਤਰੀ ਸਾਹਿਬਾਨ ਦੇ ਆਪਣੇ ਠੇਕੇ ਹਨ ਜਾਂ ਉਨ੍ਹਾਂ ਦੇ ਪਰਿਵਾਰ ਦੇ ਠੇਕੇ ਹਨ? ਜੇ ਇਹ ਸਮੱਗਲਿੰਗ ਹੋਵੇਗੀ ਤਾਂ ਕੀ ਅਸੀਂ ਉਨ੍ਹਾਂ ਪਰਿਵਾਰਾਂ ਨੂੰ ਜਿਨ੍ਹਾਂ ਦੇ ਇਹ ਠੇਕੇ ਹਨ, ਜਿਹੜੇ ਸਾਡੇ ਆਪਣੇ ਸਿਆਸੀ ਲੀਡਰ ਹਨ, ਉਨ੍ਹਾਂ ਨੂੰ ਫਾਇਦਾ ਦੇਣ ਵਾਸਤੇ ਤਾਂ ਕਿਤੇ ਅਸੀਂ ਇਹ ਬਿਲ ਨਹੀਂ ਲਿਆ ਰਹੇ? ਇਸੇ ਕਰਕੇ ਮੈਂ ਕੱਲ੍ਹ conflict of interest ਦੀ ਗੱਲ ਕੀਤੀ ਸੀ। ਪਿਛੇ ਜਿਹੇ ਮੈਂ ਇਹ ਵੀ ਪੜ੍ਹਿਆ ਹੈ ਕਿ ਸਰਕਾਰ ਹੋਲ ਸੇਲ ਨੂੰ ਆਪਣੇ ਕੰਟਰੋਲ ਵਿਚ ਲੈਣਾ ਚਾਹੁੰਦੀ ਹੈ, ਚੰਗੀ ਗੱਲ ਹੈ ਪਰ ਸਿਰਫ ਹੋਲ ਸੇਲ ਨਾਲ ਗੱਲ ਨਹੀਂ ਬਣਨੀ, ਰਿਟੇਲ ਵੀ ਨਾਲ ਕੰਟਰੋਲ ਕਰਨਾ ਪਵੇਗਾ। ਸੋ, ਇਹ ਜਿਹੜੀ ਸੋਧ ਕੀਤੀ ਗਈ ਹੈ ਇਹ ਇੱਕ ਬੜੀ ਲਿਮਟਿਡ ਜਿਹੀ ਸੋਧ ਕੀਤੀ ਹੈ। ਮੇਰਾ ਖਿਆਲ ਹੈ ਕਿ ਮੁੱਖ ਮੰਤਰੀ ਸਾਹਿਬ ਜੀ ਨੂੰ ਚਾਹੀਦਾ ਹੈ ਤੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਇਸ ਨੂੰ ਹੋਲਡ ਕਰਕੇ ਇਕ comprehensive Bill ਲੈ ਕੇ ਆਉਣ, ਜਿਸ ਵਿਚ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਧਿਆਨ ਰੱਖਿਆ ਜਾਵੇ। ਬਹੁਤ ਬਹੁਤ ਮਿਹਰਬਾਨੀ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਇਸ ਬਿਲ ਦਾ ਇੱਕ ਮੁੱਖ ਉਦੇਸ਼ ਹੈ ਕਿ ਪੰਜਾਬ ਵਿੱਚ ਸ਼ਰਾਬ ਦੀ ਸਮੱਗਲਿੰਗ ਨਾ ਕੀਤੀ ਜਾਵੇ, ਕੰਵਰ ਸੰਧੂ ਸਾਹਿਬ ਜੀ ਨੇ ਇੰਟਰ ਸਟੇਟ ਦਾ ਇੱਕ larger issue ਉਠਾਇਆ ਹੈ ਪਰ ਪੰਜਾਬ ਵਿੱਚ ਜਿਹੜੀ ਪਾਵਰਫੁੱਲ ਲਿਕੁਅਰ ਬਾਡੀ ਹੈ ਜਿਨ੍ਹਾਂ ਦੀਆਂ ਡਿਸਟਿਲਰੀਆਂ ਹਨ, ਉਹ ਬਹੁਤ ਤਾਕਤਵਰ ਲੋਕ ਹਨ, ਬੜੇ ਅਮੀਰ ਲੋਕ ਹਨ। ਇੱਕ ਟਰੱਕ ਦਾ ਇੱਕ ਪਰਮਿਟ ਦਿੱਤਾ ਜਾਂਦਾ ਹੈ ਪਰ ਉਨ੍ਹਾਂ ਦੀਆਂ ਮਿੱਲਾਂ ਵਿੱਚ ਕੀ ਹੋ ਰਿਹਾ ਹੈ ਕਿ ਇੱਕ ਪਰਮਿਟ ਉਤੇ ਇੱਕ ਟਰੱਕ ਦੀ ਜਗ੍ਹਾ ਤੇ ਤਿੰਨ ਤਿੰਨ ਟਰੱਕ ਕੱਢੇ ਜਾਂਦੇ ਹਨ ਔਰ, ਸਪੀਕਰ ਸਾਹਿਬ, ਪਰਮਿਟ ਵੀ ਬੜਾ ਵੇਗ ਜਿਹਾ ਹੈ। ਅਮੈਂਡਮੈਂਟ ਇਹ ਲੈ ਕੇ ਆਉ ਕਿ ਉਸ ਵਿੱਚ ਟਰੱਕ ਦਾ ਨੰਬਰ, ਸਾਰਾ ਵੇਰਵਾ ਹੋਵੇ, ਇਸ ਤਰ੍ਹਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ because that is causing loss to the revenue of the state. ਇਹ ਮੈਂ ਤਾਂ ਕਹਿ ਰਿਹਾ ਹਾਂ ਕਿਉਂਕਿ ਕੋਈ ਪੁੱਛਣ ਵਾਲਾ ਨਹੀਂ ਹੈ ਅਤੇ ਆਵਾਜਾਈ ਬੜੀ ਖੁੱਲ੍ਹੀ ਜਿਹੀ ਹੈ।

ਕਾਂਗਰਸ ਗੌਰਮਿੰਟ ਦੇ ਇਕ ਐਮ.ਐਲ.ਏ. ਦੀ ਮਿਲ ਤਰਨਤਾਰਨ ਵਿਖੇ ਪੱਟੀ ਵਿੱਚ ਹੈ। ਉਥੇ ਇਕ ਬਾਸਮਤੀ ਨਾਲ ਲੱਦਿਆ ਹੋਇਆ ਟਰੱਕ ਅੰਦਰ ਮਿਲ ਵਿੱਚ ਵੜ ਗਿਆ। ਪੂਰੀਆਂ ਦੋ ਰਾਤਾਂ ਮਿਲ ਵਿੱਚ ਰਿਹਾ, ਬੰਦੇ ਬਾਹਰ ਧਰਨੇ ਤੇ ਬੈਠੇ ਰਹੇ। ਉਨ੍ਹਾਂ ਨੂੰ ਵੀ ਤਾਂ ਪਤਾ ਲੱਗਿਆ ਕਿਉਂਕਿ ਟਰੱਕ ਵਿੱਚ ਜੀ.ਪੀ.ਆਰ.ਐਸ. ਸਿਸਟਮ ਲੱਗਿਆ ਹੋਇਆ ਸੀ। ਜੇ ਇਕ ਲੱਦਿਆ ਹੋਇਆ ਟਰੱਕ ਡਿਸਟਿਲਰੀ ਵਿੱਚ ਵੜ ਸਕਦਾ ਹੈ ਤਾਂ ਸ਼ਰਾਬ ਨਾਲ ਲੱਦੇ ਤਿੰਨ ਟਰੱਕ ਇਕ ਪਰਮਿਟ ਤੇ ਬਾਹਰ ਵੀ ਆ ਸਕਦੇ ਹਨ। ਕੀ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਾਹਿਬ ਪ੍ਰਾਈਵੇਟ ਡਿਸਟਿਲਰੀਜ਼

[ਸਰਦਾਰ ਸੁਖਪਾਲ ਸਿੰਘ ਖਹਿਰਾ]
ਵਲੋਂ ਕੀਤੀ ਜਾ ਰਹੀ ਲੁੱਟ-ਖਸੁੱਟ ਤੇ ਰੋਕ ਲਾਉਣਗੇ? They have a system on the gate. ਈ.ਟੀ.ਓ. ਵੀ ਨਾਲ ਰਲ਼ ਜਾਂਦਾ ਹੈ ਕਿਉਂਕਿ ਮਿਲਾਂ ਦਾ ਖੁੱਲ੍ਹਾ ਖਾਤਾ ਹੈ, ਤੁਹਾਨੂੰ ਪਤਾ ਹੈ ਕਿ ਸ਼ਰਾਬ ਬਣਾਉਣ ਦਾ ਤਾਂ ਕੋਈ ਖਰਚਾ ਹੀ ਨਹੀਂ ਹੈ। It is entirely an excise duty, which increases the cost of the liquor. ਜਦੋਂ ਤਿੰਨ ਟਰੱਕ ਨਿਕਲ ਗਏ ਤਾਂ ਉਸ ਦਾ ਲੱਖਾਂ ਰੁਪਿਆ ਦਿਹਾੜੀ ਦਾ ਬਣ ਰਿਹਾ ਹੈ। ਸਾਰੇ ਰਲ਼ ਜਾਂਦੇ ਹਨ and they close their eyes. ਗੱਲ ਤਾਂ ਇਹ ਹੈ ਕਿ ਉਹ ਲੱਦਿਆ ਹੋਇਆ ਜੀ.ਪੀ.ਆਰ.ਐਸ. ਵਾਲਾ ਟਰੱਕ ਅੰਦਰ ਕਿਵੇਂ ਵੜ ਗਿਆ? Please explain.

**Mr. Speaker** : Please ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਐਕਸਾਈਜ਼ ਐਂਡ ਟੈਕਸੇਸ਼ਨ ਵਾਲੇ ਮਨਿਸਟਰ ਇਸ ਬਾਰੇ ਦੱਸਣ ਕਿ ਇਸ ਵਿਚ ਪ੍ਰੋਪੋਜ਼ਡ ਅਮੈਂਡਮੈਂਟ ਕਰਨਗੇ ਤਾਂ ਕਿ ਪ੍ਰਾਈਵੇਟ ਡਿਸਟਿਲਰੀਜ਼ ਤੇ ਕੁਝ ਸ਼ਿਕੰਜਾ ਕੱਸਿਆ ਜਾਵੇ and this I have said because something has to be done because….

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਬੈਠੋ। ਗੱਲ ਤੁਹਾਡੀ ਆ ਗਈ ਹੈ। ਹਰਪ੍ਰਤਾਪ ਜੀ।

**ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ**: ਸਪੀਕਰ ਸਾਹਿਬ, ਜਿਹੜੇ ਟਰੱਕ ਦੀ ਇਨ੍ਹਾਂ ਨੇ ਗੱਲ ਕੀਤੀ ਹੈ ਉਹ ਬਾਸਮਤੀ ਦਾ ਟਰੱਕ ਸੀ ਅਤੇ ਅਜਨਾਲੇ ਤੋਂ ਲੱਦਿਆ ਗਿਆ ਸੀ। ਤਿੰਨ ਸਨ...(ਵਿਘਨ...) ਮੇਰੀ ਗੱਲ ਸੁਣ ਲਓ ਜੀ।

**ਮਾਨਯੋਗ ਸਪੀਕਰ** : ਇੰਟਰਵੀਨ ਨਾ ਕਰੋ।

**ਸਰਦਾਰ ਹਰਪ੍ਰਤਾਪ ਸਿੰਘ** : ਮੇਰੀ ਗੱਲ ਸੁਣਦੇ ਹੀ ਨਹੀਂ? (ਵਿਘਨ, ਸ਼ੋਰ) ਮੇਰੀ ਗੱਲ ਸੁਣ ਲਓ ਜੀ। ਜਿਹੜੀ ਗੱਲ ਕੀਤੀ ਗਈ ਹੈ, ਮੈਂ ਉਸ ਨੂੰ ਕਲੈਰੀਫਾਈ ਕਰਨ ਲੱਗਿਆ ਹਾਂ। ਜਿਹੜਾ ਟਰੱਕ ਵਾਲਾ ਸੀ, ਉਹ ਆਦਮੀ ਸਮੱਗਲਰ ਹੈ, ** ** ਹੈ ਅਤੇ ਉਸ ਨੇ ਬਹੁਤ ਵੱਡਾ ਅਦਾਰਾ ਬਣਾਇਆ ਹੋਇਆ ਹੈ, ਚਾਰਦੀਵਾਰੀ ਕੀਤੀ ਹੋਈ ਹੈ। ਉਹ ਹਮੇਸ਼ਾ ਹੀ ਇਹ ਕਰਦਾ ਹੈ ਅਤੇ ਜਿਹੜਾ ਟਰੱਕ ਉਥੇ ਖੜ੍ਹਦਾ ਹੈ, ਉਸ ਨੂੰ ਉਹ ਲੁੱਟਦਾ ਹੈ। ਅਸੀਂ ਉਸ ਟਰੱਕ ਬਾਰੇ ਪਤਾ ਕੀਤਾ ਹੈ...

**ਮਾਨਯੋਗ ਸਪੀਕਰ** : ** ** ਲਫਜ਼ ਐਕਸਪੰਜ ਕਰ ਦਿਓ।

**ਸਰਦਾਰ ਹਰਪ੍ਰਤਾਪ ਸਿੰਘ** : ਬਾਸਮਤੀ ਮਿਲ ਵਿੱਚ ਬਿਲਕੁਲ ਨਹੀਂ ਗਈ ਕਿਉਂਕਿ ਅਸੀਂ ਇਹ ਆਪ ਪਤਾ ਕੀਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ ਬੈਠੇ)** : ਤੁਸੀਂ ਇਨਵੈਸਟੀਗੇਸ਼ਨ ਕੀਤੀ ਹੈ?

**ਸਰਦਾਰ ਹਰਪ੍ਰਤਾਪ ਸਿੰਘ** : ਪੁਲਿਸ ਇਨਵੈਸਟੀਗੇਟ ਕਰ ਰਹੀ ਹੈ।

---

** ** Expunged as ordered by the Chair.

**ਮਾਨਯੋਗ ਸਪੀਕਰ** : ਹਰਪ੍ਰਤਾਪ ਜੀ, ਤੁਸੀਂ ਬੈਠ ਜਾਓ। ਰਾਜਾ ਵੜਿੰਗ ਜੀ, ਤੁਸੀਂ ਬੋਲੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ)**: ਸਪੀਕਰ ਸਾਹਿਬ, ਮੈਨੂੰ ਲਗਦਾ ਹੈ ਕਿ ਇਸ ਵਿੱਚ ਅਗਰ ਦੋ ਹੋਰ ਮਹੱਤਵਪੂਰਨ ਗੱਲਾਂ ਜੋੜ ਲਈਆਂ ਜਾਣ ਤਾਂ ਚੰਗਾ ਹੋਵੇਗਾ। ਇਕ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਠੇਕੇਦਾਰ ਹਨ, ਇਨ੍ਹਾਂ ਨੂੰ ਜਿਹੜੀ ਦੁਕਾਨ ਅਲਾਟ ਹੁੰਦੀ ਹੈ, ਮੰਨ ਲਓ ਬਸ ਸਟੈਂਡ ਦੇ ਨਾਲ ਇਨ੍ਹਾਂ ਨੂੰ ਦੁਕਾਨ ਅਲਾਟ ਹੋਈ ਹੈ, ਇਹ ਉਸ ਤੋਂ ਬਾਅਦ ਆਪਣੀ ਮਰਜ਼ੀ ਨਾਲ ਪਿੰਡ ਦੇ ਬਸ ਸਟੈਂਡ ਤੋਂ ਚੁੱਕ ਕੇ ਗਰੀਬਾਂ ਦੇ ਮੁਹੱਲੇ ਵਿੱਚ ਲੈ ਜਾਂਦੇ ਹਨ ਕਿਉਂਕਿ ਉਥੇ ਸੇਲ ਜ਼ਿਆਦਾ ਹੁੰਦੀ ਹੈ। ਕਈ ਵਾਰੀ ਜਦੋਂ ਮੰਡੀਆਂ ਵਿੱਚ ਪ੍ਰਕਿਓਰਮੈਂਟ ਹੋ ਰਹੀ ਹੁੰਦੀ ਹੈ, ਜਿਥੇ ਜੀਅ ਕਰਦਾ ਹੈ ਭਾਵ ਜਿੱਥੇ ਵੱਧ ਸੇਲ ਹੋ ਜਾਵੇ ਉਥੇ ਆਪਣਾ ਖੋਖਾ ਧਰ ਲੈਂਦੇ ਹਨ। ਮੈਨੂੰ ਲਗਦਾ ਹੈ ਕਿ ਇਸ ਵਿੱਚ ਅਜਿਹੀ ਕੋਈ ਅਮੈਂਡਮੈਂਟ ਹੋਣੀ ਚਾਹੀਦੀ ਹੈ ਕਿ ਜਿਹੜੇ ਲੋਕ ਅਜਿਹਾ ਕਰਦੇ ਹਨ, ਇਹ ਆਪਣੀ ਮਰਜ਼ੀ ਨਾਲ ਜਿੱਥੇ ਮਰਜ਼ੀ ਦੁਕਾਨ ਨੂੰ ਚੁੱਕ ਕੇ ਲੈ ਜਾਂਦੇ ਹਨ ਜੇਕਰ ਉਹ ਮੌਕੇ ਤੇ ਫੜੇ ਜਾਂਦੇ ਹਨ ਤਾਂ ਉਨ੍ਹਾਂ ਤੇ ਮੁਕੰਮਲ ਤੌਰ ਤੇ ਪਰਚਾ ਦਰਜ ਹੋਣਾ ਚਾਹੀਦਾ ਹੈ।

ਦੂਜਾ, ਇਹ ਵੀ ਹੋਣਾ ਚਾਹੀਦਾ ਹੈ ਕਿ ਬਿਨਾਂ ਗਿਣਤੀ-ਮਿਣਤੀ ਤੋਂ ਪੰਜਾਬ ਵਿੱਚ ਸ਼ਰਾਬ ਦੇ ਠੇਕੇਦਾਰਾਂ ਨੂੰ ਪੰਜਾਬ ਪੁਲਿਸ ਬਹੁਤ ਜ਼ਿਆਦਾ ਮੁਹੱਈਆ ਕੀਤੀ ਗਈ ਹੈ। ਕਿਸੇ ਕੋਲ ਪੰਜ ਬੰਦੇ ਹੋਣੇ ਹਨ, ਕਿਸੇ ਕੋਲ ਦਸ ਹੋਣੇ ਹਨ ਪਰ ਇਨ੍ਹਾਂ ਕੋਲ 100-100 ਬੰਦਾ ਹੈ ਕਿਉਂਕਿ ਇਨ੍ਹਾਂ ਦਾ ਪੁਲਿਸ ਨਾਲ ਸਿੱਧਾ ਰਾਬਤਾ ਹੈ। ਇਹ ਆਪਣੀ ਮਰਜ਼ੀ ਨਾਲ ਥਾਣਿਆਂ ਵਿਚੋਂ ਬਿਨਾਂ ਇਤਲਾਹ ਦਿੱਤਿਆਂ ਪੁਲਿਸ ਲੈ ਜਾਂਦੇ ਹਨ। ਇਨ੍ਹਾਂ ਵਿਚੋਂ ਕਈ ਸਮੱਗਲਰ ਵੀ ਹਨ, ਇਨ੍ਹਾਂ ਨੂੰ ਫੜਨਾ ਚਾਹੀਦਾ ਹੈ। ਇਹ ਜਾਣ ਬੁੱਝ ਕੇ ਕਿਸੇ ਦੇ ਕਹਿਣ ਤੇ ਲੋਕਾਂ ਦੇ ਘਰ ਵੜ ਜਾਣਗੇ, ਉਨ੍ਹਾਂ ਦੀਆਂ ਕੁੜੀਆਂ-ਬੁੜੀਆਂ, ਕਈਆਂ ਵਿਚਾਰੀਆਂ ਦੇ ਜਿਨ੍ਹਾਂ ਦੇ ਨਵਾਂ ਬੱਚਾ ਜੰਮਿਆ ਹੁੰਦਾ ਹੈ, ਉਨ੍ਹਾਂ ਦੇ ਸਾਰੇ ਕੱਪੜੇ ਖਿਲਾਰ ਕੇ ਚੈੱਕ ਕਰਦੇ ਹਨ। ਸਪੀਕਰ ਸਾਹਿਬ, ਜੇਕਰ ਅਗਲੇ ਦੇ ਘਰ ਤੋਂ ਕੁਝ ਨਹੀਂ ਨਿਕਲਦਾ ਤਾਂ ਇਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ। ਜੇ ਕਿਸੇ ਕੋਲ ਕੁਝ ਨਹੀਂ ਨਿਕਲਿਆ ਤਾਂ ਉਸ ਦਾ ਜ਼ੁੰਮੇਵਾਰ ਠੇਕੇਦਾਰ ਅਤੇ ਪੁਲਿਸ ਜਿਸ ਨੇ ਰੇਡ ਮਾਰੀ ਹੈ, ਉਹ ਹੋਣਾ ਚਾਹੀਦਾ ਹੈ। ਜਿਹੜਾ ਫੜਿਆ ਗਿਆ ਉਸ ਵਾਸਤੇ ਕਾਨੂੰਨ ਬਣਨਾ ਚਾਹੀਦਾ ਹੈ। 12-13 ਦੀ ਥਾਂ ਤੇ ਮੈਂ ਕਹਿੰਦਾ ਹਾਂ ਕਿ ਪੰਜ ਬੋਤਲਾਂ ਵਾਲੇ ਤੇ ਕਾਨੂੰਨ ਬਣਾ ਦਿਓ ਤਾਂ ਕਿ ਉਹ ਤਿੰਨ ਮਹੀਨੇ ਛੁੱਟੇ ਨਾ ਪਰ ਇਸ ਦੇ ਨਾਲ ਇਹ ਵੀ ਕਾਨੂੰਨ ਹੋਣਾ ਚਾਹੀਦਾ ਹੈ ਕਿ ਜਿਸ ਨੇ ਨਜਾਇਜ਼ ਰੇਡ ਮਾਰੀ ਹੈ, ਲੋਕਾਂ ਨੂੰ ਪਰੇਸ਼ਾਨ ਕੀਤਾ ਹੈ, ਉਸ ਠੇਕੇਦਾਰ ਅਤੇ ਰੇਡ ਮਾਰਨ ਵਾਲੇ ਪੁਲਿਸ ਮੁਲਾਜ਼ਮ ਤੇ ਵੀ ਮੁਕੱਦਮਾ ਦਰਜ ਕੀਤਾ ਜਾਵੇ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ)**: ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਸਮਝਦਾ ਹਾਂ ਕਿ ਜਿਹੜੀਆਂ ਸੋਧਾਂ ਸਾਡੇ ਇਸ ਆਬਕਾਰੀ ਬਿਲ ਵਿੱਚ ਕਰਨੀਆਂ ਜ਼ਰੂਰੀ ਹਨ, ਜਿਨ੍ਹਾਂ ਬਾਰੇ ਸਾਡੇ ਸਾਥੀ ਵੀ ਕਹਿ ਰਹੇ ਹਨ, ਮੈਂ ਆਪਣੇ ਸਾਥੀਆਂ ਨਾਲ ਸਹਿਮਤ ਹਾਂ। ਸਪੀਕਰ ਸਾਹਿਬ, ਜਦੋਂ ਠੇਕੇ ਅਲਾਟ ਹੁੰਦੇ ਹਨ ਔਰ ਖੋਲ੍ਹੇ ਜਾਂਦੇ ਹਨ ਤਾਂ ਠੇਕੇਦਾਰ ਦਾ ਇੱਕੋ ਮੰਤਵ ਹੁੰਦਾ ਹੈ ਕਿ ਮੈਂ ਕਿਹੜੀ ਥਾਂ ਤੇ ਠੇਕਾ ਖੋਲ੍ਹ ਕੇ ਜ਼ਿਆਦਾ ਪੈਸੇ ਕਮਾ ਸਕਦਾ ਹਾਂ। ਜਦੋਂ ਕਿ ਇਸ ਸਬੰਧੀ ਇੰਸਟ੍ਰਕਸ਼ਨਾਂ ਵੀ ਵਿੱਚ ਹੁੰਦੀਆਂ ਹਨ ਕਿ ਸਕੂਲ, ਕਾਲਜ, ਗੁਰਦੁਆਰਾ, ਮੰਦਰ ਅਤੇ ਮਸਜਿਦ ਇਨ੍ਹਾਂ ਸਾਰਿਆਂ ਤੋਂ ਇਸ ਠੇਕੇ ਦੀ ਕਿੰਨੀ ਦੂਰੀ ਹੋਣੀ ਚਾਹੀਦੀ ਹੈ। ਇਸ ਦੇ ਨਾਲ ਨਾਲ ਜਿਹੜੀਆਂ ਪਿੰਡਾਂ ਦੀਆਂ ਪੰਚਾਇਤਾਂ ਜਾਂ ਪਿੰਡਾਂ ਦੇ ਲੋਕ ਇਕੱਠੇ ਹੋ ਕੇ ਕਹਿੰਦੇ ਹਨ ਕਿ ਇੱਥੇ ਠੇਕਾ ਨਹੀਂ ਖੁੱਲ੍ਹਣਾ ਚਾਹੀਦਾ ਤਾਂ ਉਨ੍ਹਾਂ ਦੀ ਗੱਲ ਮੰਨੀ ਜਾਣੀ ਚਾਹੀਦੀ ਹੈ ਪਰ ਇਸ ਦੇ ਉਲਟ ਬਹੁਤ ਸਾਰੇ ਥਾਵਾਂ ਤੇ ਠੇਕੇਦਾਰ ਐਕਸਾਈਜ਼ ਮਹਿਕਮੇ ਦੇ ਸਬੰਧਿਤ ਅਧਿਕਾਰੀਆਂ ਅਤੇ ਐਡਮਨਿਸਟ੍ਰੇਸ਼ਨ ਦੀ ਮਦਦ ਨਾਲ ਧੱਕੇ ਨਾਲ ਲੋਕਾਂ ਦੀ ਮਰਜ਼ੀ ਦੇ ਖਿਲਾਫ਼ ਆਪਣਾ ਕੰਮ ਕਰਦੇ ਹਨ। ਮੈਂ ਇਸ ਸਬੰਧ

[ਸਰਦਾਰ ਕੁਲਜੀਤ ਸਿੰਘ ਨਾਗਰਾ ]
ਵਿੱਚ ਇੱਕ ਉਦਾਹਰਨ ਵੀ ਦੇਣੀ ਚਾਹੁੰਦਾ ਹਾਂ। ਮੁੱਖ ਮੰਤਰੀ ਸਾਹਿਬ, ਮੈਂ ਇਹ ਤੁਹਾਡੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ। ਕੋਟਲਾ ਬਜਵਾੜਾ, ਸਰਹੰਦ ਬਾਈਪਾਸ ਉਤੇ ਇੱਕ ਠੇਕਾ ਖੁੱਲ੍ਹਿਆ ਹੈ। ਇਸ ਠੇਕੇ ਦੇ ਪਿੱਛੇ ਇੱਕ ਸਕੂਲ ਹੈ, ਜਿੱਥੇ ਬੱਚੇ ਪੜ੍ਹਦੇ ਹਨ, ਉਥੇ ਲੜਕੀਆਂ ਵੀ ਪੜ੍ਹਦੀਆਂ ਹਨ। ਉਥੇ ਇੱਕੋ ਹੀ ਰਸਤਾ ਮੁੜਦਾ ਹੈ, ਉਹ ਰਸਤਾ ਹੋਰ ਕਿਤੇ ਨਹੀਂ ਜਾਂਦਾ, ਉਹ ਸਕੂਲ ਨੂੰ ਹੀ ਜਾਂਦਾ ਹੈ। ਉਸ ਰਸਤੇ ਦੇ ਖੂੰਜੇ ਉੱਤੇ, ਕਾਰਨਰ ਤੇ....

**ਮਾਨਯੋਗ ਸਪੀਕਰ:** ਤੁਸੀਂ ਕੋਈ ਸੋਧਨਾ ਰਿਕੁਮੈਂਡ ਕਰਨੀ ਹੈ? ਕੋਈ ਸੋਧ ਬਾਰੇ ਦੱਸੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਮੈਂ ਉਹੀ ਕਹਿਣ ਲੱਗਿਆ ਹਾਂ ਜੀ। ਉਥੇ ਫਰਕ ਕੀ ਹੈ ਕਿ ਠੇਕਾ 500 ਮੀਟਰ ਦੀ ਦੂਰੀ ਤੇ ਹੋਣਾ ਚਾਹੀਦਾ ਹੈ ਪਰ ਉਹ 300 ਮੀਟਰ ਤੇ ਹੈ। ਇਸ ਤਰ੍ਹਾਂ ਇਹ ਕੰਡੀਸ਼ਨ ਪੂਰੀ ਨਹੀਂ ਕਰਦਾ। ਸਕੂਲ ਦੇ ਬੱਚੇ ਉਥੋਂ ਰੋਜ਼ਾਨਾ ਲੰਘਦੇ ਤੇ ਵੜਦੇ ਹਨ। ਉਸ ਚੀਜ਼ ਦਾ ਨਜਾਇਜ਼ ਫਾਇਦਾ ਉਠਾ ਕੇ ਠੇਕੇਦਾਰ ਉਥੋਂ ਠੇਕਾ ਨਹੀਂ ਚੁੱਕਦਾ। ਇਸ ਠੇਕੇ ਬਾਰੇ ਪਿੰਡ ਵਾਲਿਆਂ ਦਾ ਵਿਰੋਧ ਵੀ ਹੈ। ਇਸ ਤਰ੍ਹਾਂ ਦੀਆਂ ਕਈ ਹੋਰ ਉਦਾਹਰਨਾਂ ਵੀ ਹਨ। ਮੇਰੀ ਫਾਈਨਾਂਸ ਮਨਿਸਟਰ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਹੈ ਕਿ ਜਿਥੇ ਵੀ ਠੇਕਾ ਖੁੱਲ੍ਹੇ, ਉਥੋਂ ਦੇ ਲੋਕਾਂ ਅਤੇ ਗ੍ਰਾਮ ਸਭਾ ਦੀ ਸਹਿਮਤੀ ਤੋਂ ਬਿਨਾਂ ਨਾ ਖੁੱਲ੍ਹੇ।(ਥੰਪਿੰਗ) ਉਸ ਪਿੰਡ ਦੇ, ਉਸ ਇਲਾਕੇ ਦੇ ਨੁਮਾਇੰਦਿਆਂ ਦੀ ਸਹਿਮਤੀ ਤੋਂ ਬਿਨਾਂ ਨਹੀਂ ਖੁੱਲ੍ਹਣਾ ਚਾਹੀਦਾ ਕਿਉਂਕਿ ਅਸੀਂ ਕਿਸੇ ਦੇ ਮੂੰਹ ਵਿੱਚ ਧੱਕੇ ਨਾਲ ਦਾਰੂ ਨਹੀਂ ਪਾਉਣੀ। ਜੇ ਕੋਈ ਖਰੀਦਣਾ ਚਾਹੇਗਾ ਤਾਂ ਕਿਤੋਂ ਹੋਰ ਖਰੀਦ ਲਵੇਗਾ...

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.):** ਧੰਨਵਾਦ ਜੀ। ਜੋ ਨਾਗਰਾ ਸਾਹਿਬ ਨੇ ਗੱਲ ਕੀਤੀ ਹੈ, ਮੈਂ ਵੀ ਉਹੀ ਗੱਲ ਕਰਨ ਲੱਗਿਆ ਹਾਂ। ਬਹੁਤ ਪਿੰਡਾਂ ਦੀਆਂ ਪੰਚਾਇਤਾਂ ਔਰ ਸ਼ਹਿਰਾਂ ਦੇ ਬਹੁਤ ਸਾਰੇ ਕੌਂਸਲਰ ਆਪਣੇ ਆਪਣੇ ਏਰੀਏ ਬਾਰੇ ਕਹਿੰਦੇ ਹਨ ਕਿ ਇੱਥੇ ਠੇਕਾ ਨਾ ਖੁੱਲ੍ਹੇ। ਠੇਕੇ ਦੇ ਵਿਰੋਧ ਵਿੱਚ ਹਰੇਕ ਸਾਲ ਮਾਰਚ ਦੇ ਮਹੀਨੇ ਵਿੱਚ ਧਰਨੇ ਲਗਦੇ ਹਨ, ਰੌਲਾ ਪੈਂਦਾ ਹੈ ਅਤੇ ਕੁੱਟ-ਕੁਟਾਪਾ ਹੁੰਦਾ ਹੈ ਪ੍ਰੰਤੂ ਪੁਲਿਸ ਆਮ ਤੌਰ ਤੇ ਠੇਕੇਦਾਰ ਦੀ ਮਦਦ ਕਰਦੀ ਹੈ ਕਿਉਂਕਿ ਉਹ ਉਨ੍ਹਾਂ ਨਾਲ ਰਲ਼ੀ ਹੁੰਦੀ ਹੈ। ਲੇਡੀਜ਼ ਨੂੰ ਕਿਹਾ ਜਾਂਦਾ ਹੈ ਕਿ ਤੁਹਾਡੇ ਖਿਲਾਫ਼ ਪਰਚਾ ਰਜਿਸਟਰ ਕਰਾਂਗੇ, ਕੌਂਸਲਰ ਨੂੰ ਕਿਹਾ ਜਾਂਦਾ ਹੈ ਕਿ ਤੁਹਾਡੇ ਤੇ ਪਰਚਾ ਰਜਿਸਟਰ ਕਰਾਂਗੇ ਔਰ ਉਨ੍ਹਾਂ ਖਿਲਾਫ਼ ਪਰਚੇ ਦਰਜ ਕਰ ਵੀ ਦਿੰਦੇ ਹਨ। ਠੇਕੇ ਬਿਨਾਂ ਮਰਜ਼ੀ ਤੋਂ ਆਮ ਖੁੱਲ੍ਹ ਰਹੇ ਹਨ। ਜੇ ਬੰਦ ਹੁੰਦਾ ਹੈ ਤਾਂ ਉਸ ਦੀ ਬ੍ਰਾਂਚ ਖੁੱਲ੍ਹਵਾ ਦਿੰਦੇ ਹਨ। ਅਸੀਂ ਲੋਕਾਂ ਨੂੰ Directive Principles of State Policy in the Indian Constitution ਤਹਿਤ ਕਹਿੰਦੇ ਹਾਂ ਕਿ ਸ਼ਰਾਬਬੰਦੀ ਕਰਨੀ ਹੈ, ਸ਼ਰਾਬਬੰਦੀ ਕਰਨ ਦੀ ਗੱਲ ਤਾਂ ਬਹੁਤ ਪਿੱਛੇ ਰਹਿ ਗਈ ਕਮ-ਅਜ਼-ਕਮ ਅਸੀਂ ਠੇਕੇ ਖੋਲ੍ਹਣੇ ਤਾਂ ਇਨਕਰੇਜ ਨਾ ਕਰੀਏ। ਜੇ ਪਿੰਡ ਦੀ ਪੰਚਾਇਤ ਨਹੀਂ ਚਾਹੁੰਦੀ ਤਾਂ ਵੀ ਅਸੀਂ ਠੇਕਾ ਖੋਲ੍ਹਦੇ ਹਾਂ। ਜੇ ਕੌਂਸਲਰ ਨਹੀਂ ਚਾਹੁੰਦਾ, ਤਾਂ ਵੀ ਅਸੀਂ ਠੇਕਾ ਖੋਲ੍ਹਦੇ ਹਾਂ। ਜੇਕਰ ਕਿਤੇ ਠੇਕਾ ਖੋਲ੍ਹਣ ਦੇ ਖਿਲਾਫ 100-200 ਲੇਡੀਜ਼ ਇਕੱਠੀਆਂ ਹੋ ਕੇ ਧਰਨਾ ਲਗਾਉਂਦੀਆਂ ਹਨ ਤਾਂ ਉਨ੍ਹਾਂ ਨੂੰ ਡਰਾਇਆ-ਧਮਕਾਇਆ ਜਾਂਦਾ ਹੈ। ਫਿਰ ਅਜਿਹੇ ਪੈਸੇ ਇਕੱਠੇ ਕਰਨ ਦਾ ਲਾਭ ਕੀ ਹੈ? ਮੇਰੀ ਬੇਨਤੀ ਹੈ ਕਿ ਲੋਕਾਂ ਦੀ ਰਾਇ ਨੂੰ ਆਪਾਂ ਜ਼ਰੂਰ ਧਿਆਨ ਵਿੱਚ ਰੱਖੀਏ। ਕਿਸੇ ਨਾ ਕਿਸੇ ਬਹਾਨੇ ਪੰਚਾਇਤ ਦਾ ਰੈਜ਼ੋਲਿਊਸ਼ਨ ਰੱਦ ਕਰ ਦਿੱਤਾ ਜਾਂਦਾ ਹੈ।

**ਮਾਨਯੋਗ ਸਪੀਕਰ:** ਬੈਠੋ ਜੀ। ਪਲੀਜ਼।

**ਸ਼੍ਰੀ ਸੋਮ ਪ੍ਰਕਾਸ਼:** ਕੌਂਸਲਰ ਦੀ ਰਾਏ ਰੱਦ ਕਰ ਦਿੱਤੀ ਜਾਂਦੀ ਹੈ ਅਤੇ ਠੇਕਾ ਧੱਕੇ ਨਾਲ ਖੋਲ੍ਹ ਦਿੱਤਾ ਜਾਂਦਾ ਹੈ।(ਵਿਘਨ, ਸ਼ੋਰ) ਮੇਰੀ ਬੇਨਤੀ ਹੈ.... ਮੈਂ ਆਪਣੀ ਗੱਲ ਪੂਰੀ ਕਰ ਲਵਾਂ ਜੀ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਹੁਣ ਬੈਠ ਜਾਵੋ ਜੀ।(ਵਿਘਨ) ਚਲੋ, ਪੂਰੀ ਕਰ ਲਵੋ।

**ਸ਼੍ਰੀ ਸੋਮ ਪ੍ਰਕਾਸ਼:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਹ ਇੱਕ tool ਬਣ ਗਿਆ ਹੈ ਕਿ ਜੇਕਰ ਕਿਤੇ ਠੇਕਾ ਖੁੱਲ੍ਹਵਾਉਣਾ ਹੈ ਤਾਂ ਹਲਕਾ ਇੰਚਾਰਜ ਕੋਲ ਚਲੇ ਜਾਵੋ। ਉਹ ਕਹਿੰਦਾ ਹੈ ਕਿ ਮੈਂ ਖੁੱਲ੍ਹਵਾ ਦਿਆਂਗਾ, ਮੇਰੇ ਨਾਲ ਪੰਚਾਇਤ ਸ਼ਾਮਲ ਕਰ ਦੇਵੋ। ਜੇ ਪੰਚਾਇਤ ਸ਼ਾਮਲ ਹੋ ਜਾਵੇਗੀ ਤਾਂ ਖੁੱਲ੍ਹਵਾ ਦਿਆਂਗੇ, ਫੇਰ ਕੋਈ ਬੰਦ ਕਰਵਾਉਣ ਲਈ ਜਿੰਨਾ ਮਰਜ਼ੀ ਜ਼ੋਰ ਲਗਾ ਲਵੇ। ਮੇਰੀ ਬੇਨਤੀ ਹੈ ਕਿ ਆਪਾਂ ਇਸ ਨੂੰ tool ਦੇ ਤੌਰ ਤੇ ਨਾ ਵਰਤੀਏ। ਜੋ ਇਹ ਬਹੁਤ ਧੱਕੇਸ਼ਾਹੀ ਹੋ ਰਹੀ ਹੈ, ਇਸ ਨੂੰ ਬੰਦ ਕਰਨਾ ਚਾਹੀਦਾ ਹੈ।

(ਇਸ ਸਮੇਂ ਲੋਕ ਇਨਸਾਫ਼ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸਿਮਰਜੀਤ ਸਿੰਘ ਜੀ, ਸਰਦਾਰ ਸੁਖਪਾਲ ਸਿੰਘ ਜੀ ਤੋਂ ਬਾਅਦ ਬੋਲ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਬਤੌਰ ਲੀਡਰ ਆਫ ਆਪੋਜੀਸ਼ਨ ਦੋ ਮੈਂਬਰਾਂ ਵੱਲੋਂ ਆਏ ਬਹੁਤ ਅੱਛੇ ਵਿਊਜ਼ ਦੀ ਤਾਈਦ ਕਰਨਾ ਚਾਹੁੰਦਾ ਹਾਂ। ਇਕ ਰਾਜਾ ਵੜਿੰਗ ਜੀ ਨੇ ਕਿਹਾ ਹੈ ਕਿ ਪੰਜਾਬ ਵਿਚ ਜਿਹੜੀਆਂ ਠੇਕਿਆਂ ਦੀਆਂ ਇਲਲੈਜਟੀਮੇਟ, ਇਲਲੀਗਲ ਬਰਾਂਚਾਂ ਹਨ, ਜਿਥੇ ਠੇਕੇਦਾਰਾਂ ਦੀ ਬਹੁਤ ਚਲਦੀ ਹੈ, ਇਨ੍ਹਾਂ ਦਾ ਬਹੁਤ ਵੱਡਾ ਜੁਗਾੜ ਹੈ, ਪੁਲਿਸ ਇਨ੍ਹਾਂ ਦੇ ਇਨਫਲੂਐਂਸ ਥੱਲੇ ਹੁੰਦੀ ਹੈ, ਪਿੰਡਾਂ ਵਿਚ ਜਾ ਕੇ ਹੱਟੀਆਂ ਵਿਚ, ਵਿਹੜਿਆਂ ਵਿਚ, ਛੋਟੀਆਂ ਦੁਕਾਨਾਂ ਵਿਚ ਅਤੇ ਧਰਮਸ਼ਾਲਾਵਾਂ ਵਿਚ ਵੀ they can do anything because they are very powerful people. ਦੂਸਰਾ, ਮੈਂ ਸ਼੍ਰੀ ਸੋਮ ਪ੍ਰਕਾਸ਼ ਜੀ ਦੀ ਗੱਲ ਦੀ ਤਾਈਦ ਕਰਦਾ ਹਾਂ। ਇਨ੍ਹਾਂ ਨੇ ਬੜੀ ਅੱਛੀ ਗੱਲ ਕੀਤੀ ਹੈ। ਸੰਗਰੂਰ ਵਿਚ ਇਕ ਮੁਹਿੰਮ ਬਹੁਤ ਚਲਦੀ ਰਹੀ ਹੈ ਅਤੇ ਬਹੁਤ ਸਾਰੀਆਂ ਗ੍ਰਾਮ ਪੰਚਾਇਤਾਂ ਨੇ ਮਤੇ ਪਾਸ ਕਰਕੇ ਡੀ.ਸੀਜ਼ ਨੂੰ ਦਿੱਤੇ ਹਨ ਕਿ ਕਿਰਪਾ ਕਰਕੇ ਸਾਡੇ ਪਿੰਡ ਵਿਚ ਠੇਕਾ ਨਾ ਖੋਲ੍ਹਿਆ ਜਾਵੇ। ਘੱਟੋ-ਘੱਟ ਇਹ ਤਾਂ ਮੰਨ ਲੈਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਦੋਹਾਂ ਮੈਂਬਰਾਂ ਨੇ ਬਹੁਤ ਅੱਛੀ ਗੱਲ ਉਠਾਈ ਹੈ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ (ਸਾਹਨੇਵਾਲ):** ਸਪੀਕਰ ਸਾਹਿਬ, ਬਹੁਤ ਸਾਰੇ ਰਿਹਾਇਸ਼ੀ ਇਲਾਕੇ ਹਨ, ਉਥੇ ਸ਼ਰੇਆਮ ਸ਼ਰਾਬ ਦੇ ਠੇਕੇ ਖੋਲ੍ਹੇ ਜਾ ਰਹੇ ਹਨ। ਉਥੇ ਲੋਕ ਇਤਰਾਜ਼ ਕਰਦੇ ਹਨ ਜਾਂ ਕੋਈ ਧਰਨਾ ਦਿੰਦੇ ਹਨ। ਪਿੱਛੇ ਤਿੰਨ ਮਹੀਨੇ ਪਹਿਲਾਂ ਸਾਡੇ ਸਾਬਕਾ ਐਮ.ਐਲ.ਏ. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਦੀ ਘਰਵਾਲੀ, ਜੋ ਕਿ ਲੁਧਿਆਣਾ ਵਿਖੇ ਕੌਂਸਲਰ ਹੈ, ਉਨ੍ਹਾਂ ਨੇ ਉਥੇ ਧਰਨਾ ਦਿੱਤਾ ਜਿਸ ਰਿਹਾਇਸ਼ੀ ਇਲਾਕੇ ਵਿਚ ਠੇਕਾ ਖੋਲ੍ਹਿਆ ਜਾ ਰਿਹਾ ਸੀ ਪਰੰਤੂ ਧਰਨਾ ਉਠਾਉਣ ਦੀ ਬਜਾਏ ਉਨ੍ਹਾਂ ਤੇ ਪਰਚਾ ਦਰਜ ਕਰ ਦਿੱਤਾ। ਸੋ, ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਖਹਿਰਾ ਸਾਹਿਬ ਅਤੇ ਸੋਮ ਪ੍ਰਕਾਸ਼ ਜੀ ਨੇ ਗੱਲਾਂ ਕੀਤੀਆਂ ਹਨ ਕਿ ਗੁਰਦੁਆਰੇ ਅਤੇ ਮੰਦਰਾਂ ਕੋਲ ਠੇਕੇ ਨਹੀਂ ਖੁੱਲ੍ਹਣੇ ਚਾਹੀਦੇ, ਇਸ ਵਿਚ ਰਿਹਾਇਸ਼ੀ ਇਲਾਕੇ ਵੀ ਸ਼ਾਮਲ ਕਰਨੇ ਚਾਹੀਦੇ ਹਨ ਤਾਂ ਕਿ ਉਥੇ ਮਾਹੌਲ ਖਰਾਬ ਨਾ ਹੋਵੇ।

**ਸਰਦਾਰ ਅਮਰਜੀਤ ਸਿੰਘ ਸੰਦੋਆ (ਰੂਪਨਗਰ):** ਸਪੀਕਰ ਸਾਹਿਬ, ਰੋਪੜ ਵਿਖੇ ਨਹਿਰੀ ਵਿਭਾਗ ਦੀ ਸਰਕਾਰੀ ਜਗ੍ਹਾ ਹੈ, ਉਥੇ ਚਾਰ ਠੇਕੇ ਖੁੱਲ੍ਹੇ ਹੋਏ ਹਨ ਔਰ ਉਥੇ ਬਿਜਲੀ ਦੇ ਕੁਨੈਕਸ਼ਨ ਵੀ ਲੱਗੇ ਹਨ। ਦੂਸਰੀ ਗੱਲ ਰੋਪੜ ਦੇ ਸਰਕਾਰੀ ਕਾਲਜ ਨਾਲ ਵੀ ਇਕ ਠੇਕਾ ਖੁੱਲ੍ਹਿਆ ਹੋਇਆ ਹੈ। ਕਈ ਵਾਰ ਧਰਨਾ ਦੇਣ ਦੇ ਬਾਵਜੂਦ ਵੀ ਉਥੋਂ ਠੇਕਾ ਨਹੀਂ ਚੁੱਕਿਆ ਜਾ ਰਿਹਾ।

**ਸਰਦਾਰ ਜਗਦੇਵ ਸਿੰਘ (ਮੌੜ):** ਸਪੀਕਰ ਸਾਹਿਬ, ਜਿਵੇਂ ਰਾਜਾ ਵੜਿੰਗ ਜੀ ਨੇ ਕਿਹਾ ਹੈ ਕਿ ਸ਼ਰਾਬ ਦੇ ਠੇਕੇਦਾਰਾਂ ਨੂੰ ਪੁਲਿਸ ਮੁਹੱਈਆ ਕੀਤੀ ਜਾਂਦੀ ਹੈ ਪਰ ਅਮਨ-ਕਾਨੂੰਨ ਵਾਸਤੇ ਪੁਲਿਸ ਨਹੀਂ ਹੈ। ਠੇਕੇਦਾਰਾਂ ਨਾਲ 5-5 ਪੁਲਿਸ ਵਾਲੇ ਫਿਰਦੇ ਹਨ ਤੇ ਸਾਰੇ ਪੁਲਿਸ ਵਾਲਿਆਂ ਨੇ ਵੀ ਸ਼ਰਾਬ ਪੀਤੀ ਹੁੰਦੀ ਹੈ ਅਤੇ ਉਹ ਲੋਕਾਂ ਨਾਲ ਬਹੁਤ ਧੱਕਾ ਕਰਦੇ ਹਨ, ਜੇਕਰ ਕੋਈ ਸ਼ਰਾਬ ਦੀ ਬੋਤਲ ਲੈ ਕੇ ਆਉਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਦਿਖਾ। ਜੇਕਰ ਉਸ ਕੋਲ ਦੋ ਬੋਤਲਾਂ ਨਿਕਲਣ ਤਾਂ ਉਸ ਨੂੰ ਫੜ ਲੈਂਦੇ ਹਨ ਅਤੇ ਉਸ ਦਾ ਵਹੀਕਲ ਵੀ ਖੋਹ ਲੈਂਦੇ ਹਨ। ਸਾਡੇ ਹਲਕੇ ਵਿਚ ਵੀ ਅਜਿਹਾ ਹੀ ਕੇਸ ਹੋਇਆ, ਪੁਲਿਸ ਵਾਲੇ ਬੰਦੇ ਤੇ ਪਰਚਾ ਦਰਜ ਕਰ ਰਹੇ ਸੀ, ਮੈਂ ਉਥੇ ਜਾ ਕੇ ਉਨ੍ਹਾਂ ਨਾਲ ਲੜਿਆ, ਪੁਲਿਸ ਵਾਲੇ ਉਨ੍ਹਾਂ ਲੋਕਾਂ ਦਾ ਮੋਟਰ ਸਾਈਕਲ ਹੀ ਚੁੱਕ ਕੇ ਲੈ ਗਏ।

**ਮਾਨਯੋਗ ਸਪੀਕਰ:** ਬੈਠੋ ਜੀ।

**ਸਰਦਾਰ ਜਗਦੇਵ ਸਿੰਘ** : ਸਪੀਕਰ ਸਾਹਿਬ, ਇਕ ਮਿੰਟ ਜੀ, ਜਿਹੜੇ ਠੇਕੇ ਵਾਲਿਆਂ ਨੂੰ ਪੁਲਿਸ ਮੁਲਾਜ਼ਮ ਦਿੱਤੇ ਜਾਂਦੇ ਹਨ ਉਹ ਪੱਕੇ ਤੌਰ ਤੇ ਅਲਾਟ ਕੀਤੇ ਜਾਣ ਤਾਂ ਜੋ ਅਜਿਹੇ ਕੇਸਾਂ ਵਿੱਚ ਉਨ੍ਹਾਂ ਵਿਰੁੱਧ ਕਾਰਵਾਈ ਹੋ ਸਕੇ। ਦੋ ਮੁਲਾਜ਼ਮ ਇਕ ਦਿਨ ਜਾਂਦੇ ਹਨ ਅਤੇ ਦੋ ਦੂਜੇ ਦਿਨ ਜਾਂਦੇ ਹਨ।

**ਸਰਦਾਰ ਫਤਿਹਜੰਗ ਸਿੰਘ ਬਾਜਵਾ (ਕਾਦੀਆਂ):** ਸਪੀਕਰ ਸਾਹਿਬ, ਬਹੁਤ ਮਿਹਰਬਾਨੀ ਜੀ। ਸਭ ਤੋਂ ਪਹਿਲਾਂ ਮੈਂ ਰਾਜਾ ਵੜਿੰਗ ਜੀ ਦੀ ਉਸ ਗੱਲ ਦੀ ਤਾਈਦ ਕਰਦਾ ਹਾਂ, ਜੋ ਉਨ੍ਹਾਂ ਨੇ ਸ਼ਰਾਬ ਬਾਰੇ ਕੀਤੀ ਹੈ। ਮੈਂ ਵੇਖਿਆ ਹੈ ਕਿ ਸਾਰੇ ਪੰਜਾਬ ਵਿਚ ਇਹ ਸਮੱਸਿਆ ਆ ਰਹੀ ਹੈ। ਸਪੀਕਰ ਸਾਹਿਬ, ਇਹ ਬਿਲਕੁਲ ਸੱਚ ਹੈ ਅਤੇ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਚੂਨਾ ਸਰਕਾਰ ਨੂੰ ਲੱਗ ਰਿਹਾ ਹੈ ਕਿਉਂਕਿ ਜਦੋਂ ਠੇਕੇ ਨਿਲਾਮ ਹੁੰਦੇ ਹਨ ਤਾਂ ਸਪੈਸੀਫਿਕ ਦੁਕਾਨਾਂ ਦੀ ਥਾਂ ਦੱਸੀ ਜਾਂਦੀ ਹੈ ਕਿ ਕਿੱਥੇ ਕਿੱਥੇ ਖੋਲ੍ਹਣੀ ਹੈ ਪਰ ਇਨ੍ਹਾਂ ਨੇ ਆਪਣੀਆਂ ਬਰਾਂਚਾਂ ਪਿੰਡਾਂ ਵਿਚ ਖੋਲ੍ਹੀਆਂ ਹੋਈਆਂ ਹਨ ਅਤੇ ਇਸ ਤਰੀਕੇ ਨਾਲ ਇਹ ਸਰਕਾਰ ਨੂੰ ਚੂਨਾ ਲਗਾ ਰਹੇ ਹਨ। ਸਰਕਾਰ ਨੂੰ ਇਸ ਦਾ ਖਿਆਲ ਰੱਖਣਾ ਚਾਹੀਦਾ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਜੇਕਰ ਇਹ ਐਕਸਾਈਜ਼ ਵਾਲਾ ਕੰਮ ਹੀ ਬੰਦ ਹੋ ਜਾਵੇ ਤਾਂ ਪੰਜਾਬ ਨੂੰ ਇਸ ਦਾ ਫਾਇਦਾ ਹੋ ਜਾਵੇ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿਲੋਂ (ਫਰੀਦਕੋਟ):** ਸਪੀਕਰ ਸਾਹਿਬ, ਸਾਰਿਆਂ ਨੇ ਬੜੇ ਵਧੀਆ ਸੁਝਾਅ ਦਿੱਤੇ ਹਨ। ਮੈਂ ਖਹਿਰਾ ਸਾਹਿਬ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਵੜਿੰਗ ਸਾਹਿਬ ਦੇ ਸੁਝਾਵਾਂ ਦਾ ਸਤਿਕਾਰ ਕੀਤਾ, ਆਦਰ ਕੀਤਾ, ਸ਼ੁਕਰ ਹੈ ਪਰ ਮੈਂ ਖਹਿਰਾ ਸਾਹਿਬ ਨੂੰ ਇਕ ਸਵਾਲ ਪੁੱਛਣਾ ਚਾਹੁੰਦਾ ਸੀ ਕਿ ਤੁਸੀਂ ਸੰਗਰੂਰ ਦੀ ਗੱਲ ਕੀਤੀ ਹੈ, **** (ਹਾਸਾ)

**ਮਾਨਯੋਗ ਸਪੀਕਰ:** ਬੈਠੋ ਜੀ, ਬੈਠੋ। ਸਰਦਾਰ ਸੁਖਪਾਲ ਸਿੰਘ ਭੁੱਲਰ।

**ਸਰਦਾਰ ਸੁਖਪਾਲ ਸਿੰਘ ਭੁੱਲਰ (ਖੇਮਕਰਨ):** ਸਪੀਕਰ ਸਾਹਿਬ, ਜਿਹੜੇ ਠੇਕੇਦਾਰ ਪਾਲਿਸੀ ਦੇ ਤਹਿਤ ਮੈਰਿਜ ਪੈਲੇਸ ਦੇ ਠੇਕੇ ਲੈ ਲੈਂਦੇ ਹਨ.....

---

**** Not recorded as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸਾਡੇ ਪਾਰਟੀ ਦੇ ਪ੍ਰਧਾਨ, ਐਮ.ਪੀ. ਸਾਹਿਬ ਹਾਜ਼ਰ ਨਹੀਂ ਹਨ, ਉਨ੍ਹਾਂ ਬਾਰੇ ਰਿਮਾਰਕਸ ਐਕਸਪੰਜ ਕਰਾ ਦਿਓ।

**ਮਾਨਯੋਗ ਸਪੀਕਰ:** ਕੋਈ ਨਹੀਂ ਜੀ, ਹੋ ਜਾਣਗੇ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਸਪੀਕਰ ਸਾਹਿਬ, ਜਿਹੜੇ ਮੈਰਿਜ ਪੈਲੇਸ ਹੁੰਦੇ ਹਨ, ਉਥੇ ਠੇਕੇਦਾਰ ਬਹੁਤ ਸਖ਼ਤੀ ਕਰਦੇ ਹਨ। ਉਹ ਇਸ ਤਰ੍ਹਾਂ ਕਿ ਜੇ ਕੋਈ ਫੌਜ ਵਿਚ ਹੁੰਦਾ ਹੈ ਤਾਂ ਉਹ ਚਾਹੁੰਦਾ ਹੈ ਕਿ ਮੈਂ ਕੰਟੀਨ ਵਿਚੋਂ ਸ਼ਰਾਬ ਸਸਤੀ ਲਿਆਵਾਂ ਜਾਂ ਉਹ ਕੋਈ ਆਪਣਾ ਪ੍ਰਬੰਧ ਕਰਨਾ ਚਾਹੁੰਦਾ ਹੋਵੇ, ਜਿਵੇਂ ਕਿਸੇ ਨੇ ਗਿਫ਼ਟ ਕੀਤੀ ਹੋਵੇ, ਉਹ ਪਿਆਉਣਾ ਚਾਹੁੰਦਾ ਹੋਵੇ ਪਰ ਮੈਰਿਜ ਪੈਲੇਸ ਵੱਲੋਂ ਉਸ ਨੂੰ ਪਿਆਉਣ ਨਹੀਂ ਦਿੱਤੀ ਜਾਂਦੀ, ਇਸ ਬਾਰੇ ਉਹ ਬਹੁਤ ਸਖ਼ਤੀ ਕਰਦੇ ਹਨ। ਇਸ ਵਾਸਤੇ ਵੀ ਬਿਲ ਵਿਚ ਸੋਧ ਕਰਨੀ ਚਾਹੀਦੀ ਹੈ ਕਿ ਮੈਰਿਜ ਪੈਲੇਸਾਂ ਵਿਚ ਆਪਣੀ ਦਾਰੂ ਪਿਆਉਣ ਦੀ ਛੋਟ ਦਿੱਤੀ ਜਾਵੇ ਕਿਉਂਕਿ ਮੈਰਿਜ ਪੈਲੇਸਾਂ ਵੱਲੋਂ ਪੇਟੀਆਂ ਦਾ ਰੇਟ ਵੀ ਨਜਾਇਜ਼ ਲਗਾਇਆ ਜਾਂਦਾ ਹੈ। ਜਿਹੜੀ ਪੇਟੀ 4,000/- ਰੁਪਏ ਦੀ ਹੈ ਉਹ ਪੇਟੀ 8,000/- ਜਾਂ 9,000/- ਦੀ ਮਜਬੂਰਨ ਖਰੀਦਣੀ ਪੈਂਦੀ ਹੈ।

**ਮਾਨਯੋਗ ਸਪੀਕਰ:** ਮਾਨਯੋਗ ਐਫ.ਐਮ. ਸਾਹਿਬ ਇਹ ਵੀ ਦੱਸ ਦੇਣਗੇ। ਬੈਠੋ ਹੁਣ, ਮੇਰਾ ਖਿਆਲ ਕਾਫੀ ਹੋ ਗਿਆ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਮੇਰੀ ਛੋਟੀ ਜਿਹੀ ਰਿਕੁਐਸਟ ਇਹ ਹੈ ਕਿ ਜਿਹੜੇ ਗੁਰੂਆਂ, ਪੀਰਾਂ ਦੇ ਨਾਮ ਤੇ ਮਾਰਗ, ਰਸਤੇ ਹਨ ਜਿਵੇਂ ਮੈਂ ਆਪਣੇ ਹਲਕੇ ਦੀ ਗੱਲ ਕਰਾਂ ਤਾਂ ਚੀਮਾ ਸਾਹਿਬ ਸੰਤ ਬਾਬਾ ਅਤਰ ਸਿੰਘ ਜੀ ਦੀ ਧਰਤੀ ਹੈ, ਉਥੇ ਇੱਕ ਰੋਡ ਮਸਤੂਆਣਾ ਸਾਹਿਬ ਨੂੰ ਜਾਂਦੀ ਹੈ।ਉਸ ਤੇ ਵੀ ਬਹੁਤ ਠੇਕੇ ਖੁੱਲ੍ਹੇ ਹੋਏ ਹਨ।ਜਿਹੜੇ ਰਸਤੇ ਗੁਰੂਆਂ, ਪੀਰਾਂ ਦੇ ਨਾਂ ਨੂੰ ਸਮਰਪਿਤ ਹਨ, ਉਨ੍ਹਾਂ ਰਸਤਿਆਂ ਉੱਪਰ ਸ਼ਰਾਬ ਦੇ ਠੇਕੇ ਨਹੀਂ ਹੋਣੇ ਚਾਹੀਦੇ।ਇਹ ਮੇਰੀ ਰਿਕੁਐਸਟ ਹੈ।

**ਸ਼੍ਰੀ ਅਮਿਤ ਵਿਜ (ਪਠਾਨਕੋਟ):** ਸਪੀਕਰ ਸਾਹਿਬ, ਧੰਨਵਾਦ। ਅਸੀਂ ਇਹੀ ਪ੍ਰਾਬਲਮ ਪਠਾਨਕੋਟ ਫੇਸ ਕਰ ਰਹੇ ਹਾਂ। ਮੈਂ ਅਸੈਂਬਲੀ ਦੇ ਸਾਹਮਣੇ ਫੈਕਟਸ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ 10 ਸਾਲਾਂ ਤੋਂ ਸਾਡੇ ਬਾਰਡਰ ਏਰੀਏ ਵਿੱਚ ਇੰਨੀ ਜ਼ਿਆਦਾ ਠੇਕੇਦਾਰਾਂ ਨੂੰ ਸਪੋਰਟ ਮਿਲੀ ਹੈ ਕਿ ਉਨ੍ਹਾਂ ਦੇ ਠੇਕਿਆਂ ਨੂੰ ਜੇ ਅਸੀਂ ਚਾਹੀਏ ਵੀ ਤਾਂ ਹਿਲਾ ਨਹੀਂ ਸਕਦੇ, ਅਸੀਂ ਬੰਦ ਹੀ ਨਹੀਂ ਕਰਵਾ ਸਕਦੇ। ਇੱਕ ਸੁਜੈਸ਼ਨ ਆਇਆ ਸੀ ਕਿ ਪੰਚਾਇਤਾਂ ਨੂੰ ਕਹਿਣ ਦੀ ਪਾਵਰ ਦਿਓ। ਮੈਂ ਟ੍ਰਾਈ ਕਰਕੇ ਦੇਖਿਆ ਹੈ ਪਰ ਪੰਚਾਇਤਾਂ ਕੁਝ ਨਹੀਂ ਕਰ ਸਕਦੀਆਂ ਕਿਉਂਕਿ ਉਥੇ ਸਾਡੀਆਂ ਕੁਝ ਪੰਚਾਇਤਾਂ ਅਜਿਹੀਆਂ ਹਨ, ਜਿਹੜੀਆਂ ਅਕਾਲੀ ਦਲ ਦੇ ਸਮੇਂ ਦੀਆਂ ਬਣੀਆਂ ਹੋਈਆਂ ਹਨ। ਉਹ ਮਤਾ ਹੀ ਪਾਸ ਨਹੀਂ ਕਰਦੇ। ਸਪੀਕਰ ਸਾਹਿਬ, ਇਸ ਵਿੱਚ ਅਮੈਂਡਮੈਂਟ ਲੈ ਕੇ ਆਓ ਕਿ ਜਿਹੜੇ ਰੈਜ਼ੀਡੈਂਸ਼ੀਅਲ ਏਰੀਆਜ਼ ਹਨ, ਉਥੋਂ ਠੇਕੇ ਚੁਕਵਾਏ ਜਾਣ।

ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪ੍ਰਾਬਲਮ ਕੀ ਹੈ? ਪਿੰਡ ਦੇ ਵਿੱਚ ਠੇਕਾ ਖੁਲਿਆ ਹੋਇਆ ਹੈ, ਸ਼ਰਾਬ ਪੀ ਕੇ ਰੈਜ਼ੀਡੈਂਸ਼ੀਅਲ ਏਰੀਏ ਦੇ ਸਾਹਮਣੇ ਗਰਾਊਂਡ ਵਿੱਚ ਉਥੇ ਹੀ ਟਾਇਲੈਟ ਬਹਿ ਜਾਂਦੇ ਹਨ। ਨੌਸ਼ਹਿਰਾ ਪਿੰਡ ਵਿੱਚ ਪੁਰਾਣੀ ਸਰਕਾਰ ਦੀ ਪੰਚਾਇਤ ਹੈ, ਮੈਂ ਬੜੀ ਟਰਾਈ ਕੀਤੀ ਪਰ ਉਹ ਠੇਕਾ ਹਿੱਲਣ ਹੀ ਨਹੀਂ ਦਿੰਦੀ ਜੀ। ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਇਥੇ ਤੁਸੀਂ ਸੁਜੈਸ਼ਨ ਦੇ ਰਹੇ ਹੋ, ਇੱਕ ਫੋਨ ਉਥੇ ਵੀ ਕਰ ਦਿਓ ਕਿ ਪੰਚਾਇਤ ਦਾ ਰੈਜ਼ੋਲਿਊਸ਼ਨ ਪਾਓ ਤੇ ਇਸ ਨੂੰ ਚੁੱਕੋ। ਸਰ, ਮੈਂ ਯਾਦ ਕਰਦਾ ਹਾਂ ਗੁਰੂ ਨਾਨਕ ਦੇਵ ਜੀ ਨੂੰ, ਅਸੀਂ ਵੀ ਬਾਬਾ ਜੀ ਨੂੰ ਮੰਨਦੇ ਹਾਂ, ਉਨ੍ਹਾਂ ਨੇ ਇਹੀ ਸਿਖਾਇਆ ਹੈ ਕਿ ਇਸ ਚੀਜ਼ ਤੋਂ ਦੂਰ ਰਹੋ। ਸਾਰੇ ਅੱਜ ਗੁਰਦੁਆਰੇ ਦੀ ਗੱਲ ਕਰ ਰਹੇ ਹਨ, ਇਹ ਵੀ ਨਾਲ ਪ੍ਰਸਤਾਵ ਪਾਸ ਕਰੋ ਕਿ ਇਸ ਠੇਕੇ ਨੂੰ ਵੀ ਇਥੋਂ ਚੁੱਕਿਆ ਜਾਵੇ।

**ਮਾਨਯੋਗ ਸਪੀਕਰ** : ਐਫ.ਐਮ. ਸਹਿਬ। ਪਲੀਜ਼ ਬੈਠੋ... ਹੁਣ ਸਾਰੇ ਬੈਠ ਜਾਓ। ਪਲੀਜ਼ ਬੈਠੋ... ਪਲੀਜ਼ ਬੈਠੋ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਇੱਜ਼ਤਮੁਆਫ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡੀ ਮਾਰਫ਼ਤ ਸਦਨ ਦੇ ਤਮਾਮ ਮੈਂਬਰਾਨ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਐਕਸਾਈਜ਼ ਬਿਲ, 1914 ਦੀਆਂ ਜਿਹੜੀਆਂ ਚਾਰ ਤਰਮੀਮਾਂ ਲਿਆਂਦੀਆਂ ਗਈਆਂ ਹਨ, ਉਨ੍ਹਾਂ ਦੇ ਹਰ ਪਹਿਲੂ ਤੇ ਇਨ੍ਹਾਂ ਨੇ ਰੋਸ਼ਨੀ ਪਾਈ ਹੈ, ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਸਰਕਾਰ ਦੇ ਸਭ ਤੋਂ ਅਹਿਮ ਦੋ ਫਰਜ਼ ਹਨ। ਸਭ ਤੋਂ ਪਹਿਲਾਂ ਫਰਜ਼ ਹੈ ਕਿ ਜਿਹੜੀ ਜਨਤਾ ਹੈ, ਅਵਾਮ ਹੈ, ਉਸ ਦੀ ਜਾਨ-ਮਾਲ ਤੇ ਇੱਜ਼ਤ ਦੀ ਰਾਖੀ ਰੱਖਣੀ ਹੈ। ਇਹ ਸਭ ਤੋਂ ਪਹਿਲਾ ਫਰਜ਼ ਹੈ। ਦੂਸਰਾ, ਸਭ ਤੋਂ ਵੱਡਾ ਫਰਜ਼ ਹੈ ਕਿ ਜਿਹੜੇ ਸਟੇਟ ਦੇ ਰੈਵੈਨਿਊ ਹਨ, ਉਸ ਰੈਵੈਨਿਊ ਦੀ ਹਿਫਾਜ਼ਤ ਕਰਨੀ ਹੈ। ਸਪੀਕਰ ਸਾਹਿਬ, ਜੇ ਤੁਸੀਂ ਪੰਜਾਬ ਦਾ ਜੁਗਗ੍ਰਾਫੀਆ ਦੇਖੋ ਤਾਂ ਪੰਜਾਬ ਇੰਨਾ ਛੋਟਾ ਸੂਬਾ ਹੈ ਅਤੇ ਇਸ ਦਾ ਰਕਬਾ ਇੰਨਾ ਛੋਟਾ ਰਹਿ ਗਿਆ ਹੈ ਕਿ ਇਸ ਦੇ ਨਾਲੋਂ ਹਰਿਆਣਾ, ਚੰਡੀਗੜ੍ਹ, ਰਾਜਸਥਾਨ, ਹਿਮਾਚਲ, ਕਸ਼ਮੀਰ.... ਔਰ ਜਾਂ ਤੁਸੀਂ ਇਹ ਮੰਨ ਲਓ ਕਿ ਜਿਹੜਾ ਸਮਗਲਿੰਗ ਦਾ ਦਾਇਰਾ ਹੈ, ਸਮਗਲਿੰਗ ਕਿੱਥੋਂ ਤੱਕ ਹੋ ਸਕਦੀ ਹੈ? ਜੇ ਤੁਸੀਂ ਮੰਨ ਲਓ ਕਿ 30 ਕਿਲੋਮੀਟਰ ਦਾਇਰੇ ਵਿੱਚ ਸਮਗਲਿੰਗ ਹੁੰਦੀ ਹੈ ਤਾਂ ਤਕਰੀਬਨ ਅੱਧਾ ਪੰਜਾਬ ਸਮਗਲਿੰਗ ਦੀ ਜ਼ਦ ਵਿੱਚ ਆ ਜਾਂਦਾ ਹੈ। ਇਹ ਜਿਓਗਰਾਫੀਆ ਇਸ ਕਿਸਮ ਦਾ ਹੈ।

ਇਹ ਬਿਲ ਤਾਂ ਨਹੀਂ ਹੈ, ਇਹ ਪੁਰਾਣੇ ਬਿਲ ਦੀਆਂ ਤਰਮੀਮਾਂ ਹਨ। ਸਭ ਤੋਂ ਪਹਿਲਾਂ ਤਾਂ ਜਨਾਬ ਨੂੰ ਵੀ ਇਹ ਯਾਦ ਹੋਣਾ ਹੈ ਕਿ ਸੁਪਰੀਮ ਕੋਰਟ ਨੇ ਇੱਕ ਕਾਨੂੰਨ ਨਾਫਿਜ਼ ਕਰ ਦਿੱਤਾ ਸੀ ਕਿ ਜਿਹੜੇ ਸਟੇਟ ਤੇ ਨੈਸ਼ਨਲ ਹਾਈਵੇਜ਼ ਹਨ, ਉਨ੍ਹਾਂ ਤੇ ਸ਼ਰਾਬ ਦੇ ਠੇਕੇ ਨਹੀਂ ਹੋਣਗੇ ਪਰ ਥੋੜ੍ਹੇ ਮਹੀਨਿਆਂ ਬਾਅਦ ਸੁਪਰੀਮ ਕੋਰਟ ਨੇ ਕਲੈਰੀਫਿਕੇਸ਼ਨ ਦੇ ਦਿੱਤੀ ਅਤੇ ਉਸ ਕਲੈਰੀਫਿਕੇਸ਼ਨ ਦੇ ਮੱਦੇਨਜ਼ਰ ਸੈਕਸ਼ਨ 26 ਦੀ ਤਰਮੀਮ ਕਿ ਚਾਹੇ ਨੈਸ਼ਨਲ ਹਾਈਵੇਜ਼ ਤੇ ਸਟੇਟ ਹਾਈਵੇਜ਼ ਕਈ ਮਿਊਂਸਿਪਲ ਇਲਾਕਿਆਂ ਵਿਚੋਂ ਗੁਜ਼ਰਦੇ ਹਨ, ਇਸ ਲਈ ਮਿਊਂਸਿਪਲ ਇਲਾਕਿਆਂ ਵਿੱਚ ਠੇਕੇ ਖੋਲ੍ਹਣ ਦੀ ਇਜਾਜ਼ਤ ਦਿੱਤੀ ਜਾਵੇ। ਆਰਡੀਨੈਂਸ ਰਾਹੀਂ ਇਹ ਇਜਾਜ਼ਤ ਪਹਿਲਾਂ ਦੇ ਦਿੱਤੀ ਗਈ ਸੀ ਔਰ, ਸਪੀਕਰ ਸਾਹਿਬ, ਇਸ ਦੀ ਵਜ੍ਹਾ ਇਹੀ ਸੀ ਕਿ ਲੱਖਾਂ ਹੀ ਨਹੀਂ, ਕਰੋੜਾਂ ਦਾ ਨੁਕਸਾਨ ਸਟੇਟ ਰੈਵੇਨਿਊ ਨੂੰ ਹੋ ਰਿਹਾ ਸੀ। ਮੈਂ ਸਮਝਦਾ ਹਾਂ ਕਿ ਲੱਖਾਂ ਲੋਕਾਂ ਦੀ ਮੁਲਾਜ਼ਮਤ, ਇੰਪਲਾਇਮੈਂਟ ਖ਼ਤਰੇ ਵਿੱਚ ਪੈ ਗਈ ਸੀ ਕਿਉਂਕਿ ਸਾਡੇ ਦਸਤੂਰ ਹੈ ਕਿ ਜਿੰਨੇ ਹੋਟਲ ਵਗੈਰਾ ਹਨ, ਉਹ ਮੇਨ ਸੜਕਾਂ ਅਤੇ ਜਿਹੜੇ ਆਮ ਸ਼ਾਹਰਾਹ ਹੁੰਦੇ ਹਨ, ਉਨ੍ਹਾਂ ਤੇ ਹਨ। ਸੋ, ਇੱਕ ਤਾਂ ਇਹ ਇਜਾਜ਼ਤ ਵਿਧਾਨ ਸਭਾ ਤੋਂ ਚਾਹੁੰਦੇ ਹਾਂ ਕਿ ਇਸ ਸ਼ਿਕ ਨੂੰ ਇਜਾਜ਼ਤ ਦੇ ਦਿਉ, ਇਸ ਵਿੱਚ ਤਰਮੀਮ ਲਿਆਂਦੀ ਹੈ।

ਦੂਸਰਾ ਸਪੀਕਰ ਸਾਹਿਬ, ਜਿਹੜੇ ਲੋਕ ਸਮਗਲਿੰਗ ਕਰਦੇ ਹਨ, ਉਹ ਹਕੀਕਤਨ ਇਸ ਦੇਸ਼ ਦੇ ਦੁਸ਼ਮਣ ਹਨ। ਜਿਹੜਾ ਪੰਜਾਬ ਦੇ ਰੈਵੇਨਿਊ ਨੂੰ, ਇਸ ਗਰੀਬ ਮੁਲਕ ਦੇ ਰੈਵੇਨਿਊ ਨੂੰ ਕੋਈ ਖਾਂਦਾ ਹੈ ਤਾਂ ਅਜਿਹੇ ਅਨਸਰਾਂ ਲਈ ਸ਼ਿਕ 72 ਵਿੱਚ ਤਰਮੀਮ ਕੀਤੀ ਗਈ ਹੈ ਕਿ ਜਿਹੜੇ ਬੰਦੇ ਕੋਲ 12 ਬੋਤਲਾਂ ਤੋਂ ਵੱਧ ਸ਼ਰਾਬ ਹੋਵੇਗੀ, ਪਹਿਲਾਂ ਜਿਹੜਾ ਉਸ ਤੇ ਪਰਚਾ ਬਣਦਾ ਸੀ, ਉਹ bailable ਹੁੰਦਾ ਸੀ ਪਰ ਇਸ ਸ਼ਿਕ 72 ਨਾਲ ਇਹ non-bailable offence ਹੋਵੇਗਾ, ਫਿਰ ਉਸ ਨੂੰ ਕਚਿਹਰੀ ਵਿੱਚ ਜਾ ਕੇ bail ਲੈਣੀ ਪਵੇਗੀ।

ਤੀਸਰਾ, ਜਿਹੜੀ 78 ਦੀ ਤਰਮੀਮ ਹੈ, ਉਸ ਤਹਿਤ ਇਹ ਕਿਹਾ ਗਿਆ ਹੈ ਕਿ ਜੇ ਕਿਸੇ ਵਹੀਕਲ ਵਿੱਚੋਂ ਜਾਂ ਕਿਸੇ car ਵਿੱਚ ਸ਼ਰਾਬ ਟਰਾਂਸਪੋਰਟ ਹੋ ਰਹੀ ਹੈ ਅਤੇ ਉਹ 27 ਲੀਟਰ ਤੋਂ

ਜ਼ਿਆਦਾ ਭਾਵ bulk ਵਿੱਚ ਅਲਕੋਹਲ ਮਿਲ ਗਈ ਤਾਂ ਜਿਹੜੇ ਵਹੀਕਲ ਵਿੱਚੋਂ ਮਿਲੀ ਹੈ, ਉਹ ਵਹੀਕਲ impound ਹੋਵੇਗੀ, ਉਹ ਵਹੀਕਲ ਰਿਲੀਜ਼ ਨਹੀਂ ਹੋ ਸਕਦੀ। ਕਈ ਵਾਰੀ ਕੀ ਹੁੰਦਾ ਹੈ ਕਿ ਟੈਕਸੀ ਵਿੱਚ ਕੋਈ ਲੈ ਜਾਂਦਾ ਹੈ ਪਰ ਟੈਕਸੀ ਵਾਲੇ ਨੂੰ ਤਾਂ ਪਤਾ ਹੀ ਨਹੀਂ, ਅਣਜਾਣ ਹੈ ਕਿ ਮੇਰੀ ਗੱਡੀ ਵਿੱਚ ਕੀ ਚੀਜ਼ ਲੈ ਕੇ ਜਾ ਰਹੇ ਹਨ ਜਾਂ ਕਿਸੇ ਤੀਸਰੇ ਬੰਦੇ ਦੀ unknowningly ਸ਼ਰਾਬ ਜਾ ਰਹੀ ਹੈ ਤਾਂ ਅੱਜ ਤੋਂ ਪਹਿਲਾਂ ਉਹ ਗੱਡੀ ਰਿਲੀਜ਼ ਹੋ ਜਾਂਦੀ ਸੀ ਪਰ ਹੁਣ ਇਸ ਵਿੱਚ ਇਹ ਤਰਮੀਮ ਲੈ ਕੇ ਆਏ ਹਾਂ ਕਿ ਜੇਕਰ ਗੱਡੀ ਰਿਲੀਜ਼ ਕਰਵਾਉਣੀ ਹੈ ਤਾਂ ਕੋਈ ਨਾ ਕੋਈ ਸਰਕਾਰੀ ਬਾਂਡ ਜਮ੍ਹਾਂ ਹੋਵੇਗਾ ਜਾਂ ਗੱਡੀ ਵਾਲਾ ਬੈਂਕ ਗਾਰੰਟੀ ਦੇਵੇਗਾ। ਗੱਡੀ ਵਾਲਾ ਇਸ ਕਰਕੇ ਨਹੀਂ ਛੁੱਟ ਸਕਦਾ ਕਿ ਮੈਨੂੰ ਤਾਂ ਪਤਾ ਹੀ ਨਹੀਂ ਸੀ ਕਿ ਮੇਰੀ ਗੱਡੀ ਵਿੱਚ ਹੈ।

ਜਨਾਬ, ਚੌਥਾ ਇਹ ਹੈ ਕਿ ਜੇਕਰ ਕਿਸੇ ਕੋਲੋਂ ਇਲਲੀਗਲ ਲਿਕਅਰ ਫੜ੍ਹੀ ਜਾਂਦੀ ਹੈ ਤਾਂ ਉਸ ਦੀ ਪੈਨਲਟੀ ਕੀ ਹੋਵੇਗੀ ਅਤੇ ਉਹ ਕਿੰਨਾ ਕੁ ਕੰਪਾਊਂਡ ਹੋ ਸਕਦੀ ਹੈ? ਉਸ ਬਾਰੇ ਨੋਟੀਫਿਕੇਸ਼ਨ ਸਰਕਾਰ ਜਾਰੀ ਕਰੇਗੀ ਕਿ ਜੇ ਕਿਸੇ ਕੋਲੋਂ ਨਜਾਇਜ਼ ਸ਼ਰਾਬ ਫੜ੍ਹੀ ਗਈ ਤਾਂ ਉਸ ਵਿੱਚ ਪੈਨਲਟੀ ਕਿੰਨੀ ਹੈ। ਇਹ ਚਾਰ ਸ਼ਿਕਾਂ ਅੱਜ ਤੁਹਾਡੀ ਇਜਾਜ਼ਤ ਵਾਸਤੇ ਲੈ ਕੇ ਆਏ ਹਾਂ।

ਸਪੀਕਰ ਸਾਹਿਬ, ਇਹ ਵੀ ਬਹਿਸ ਹੋਈ ਕਿ ਠੇਕੇਦਾਰ ਕਈ ਵਾਰੀ ਨਜਾਇਜ਼ ਪਰਚੇ ਪਾ ਦਿੰਦੇ ਹਨ। ਇਹ ਵੀ ਬਹਿਸ ਹੋਈ ਕਿ ਕਈ ਪਿੰਡ ਵਿੱਚ ਪੰਚਾਇਤਾਂ ਦੀ ਰਜ਼ਾਮੰਦੀ ਨਹੀਂ ਹੁੰਦੀ ਫਿਰ ਵੀ ਠੇਕੇ ਖੁੱਲ੍ਹੀ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਨੇ 18 ਮਾਰਚ ਨੂੰ ਸਹੁੰ ਚੁੱਕੀ ਸੀ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਦੇ ਜ਼ੇਰੇ-ਸਦਾਰਤ ਜਿਹੜੀ ਸਰਕਾਰ ਆਈ ਤਾਂ ਸਾਡੇ ਕੋਲ ਐਕਸਾਈਜ਼ ਪਾਲਿਸੀ ਨੂੰ ਅਮੈਂਡ ਕਰਨ ਦਾ ਟਾਈਮ ਬਿਲਕੁਲ ਹੀ ਨਹੀਂ ਸੀ ਕਿਉਂਕਿ 31 ਮਾਰਚ ਤੋਂ ਪਹਿਲਾਂ-ਪਹਿਲਾਂ ਠੇਕਿਆਂ ਦੀ ਨਿਲਾਮੀ ਹੋਣੀ ਸੀ ਅਤੇ ਐਕਸਾਈਜ਼ ਰੈਵੇਨਿਊ ਨੂੰ ਪ੍ਰੋਟੈਕਟ ਕਰਨਾ ਸੀ, ਜੋ ਪਿੱਛੋਂ ਆਉਣਾ ਸੀ ਪਰ ਸਰਕਾਰ ਦਾ ਇਹ ਵੀ ਫ਼ੈਸਲਾ ਹੈ ਕਿਉਂਕਿ ਕਾਂਗਰਸ ਪਾਰਟੀ ਦੇ ਮੈਨੀਫੈਸਟੋ ਦਾ ਹਿੱਸਾ ਹੈ ਕਿ ਹਰ ਸਾਲ ਲਿਕਅਰ ਦੇ ਕੋਟੇ ਵਿੱਚ 5% ਕਮੀ ਲਿਆਂਦੀ ਜਾਵੇਗੀ ਅਤੇ 5% ਠੇਕੇ ਘੱਟ ਖੋਲ੍ਹੇ ਜਾਣਗੇ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਜਦੋਂ ਸਰਕਾਰ ਦੇ 5 ਸਾਲ ਪੂਰੇ ਹੋਣਗੇ ਤਾਂ 25% ਕੋਟੇ ਦੀ ਰਿਡਕਸ਼ਨ ਆ ਜਾਵੇਗੀ ਅਤੇ 25% ਠੇਕੇ ਵੀ ਪੰਜਾਬ ਵਿੱਚ ਘੱਟ ਹੋਣਗੇ। ਜਿਸ ਤਰ੍ਹਾਂ ਸੰਧੂ ਸਾਹਿਬ ਨੇ ਕਿਹਾ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬੜੀ comprehensive New Excise Policy ਤਿਆਰ ਕੀਤੀ ਜਾ ਰਹੀ ਹੈ ਤਾਂ ਕਿ ਸਮੱਗਲਿੰਗ ਦਾ ਮਸਲਾ ਸਦਾ ਲਈ ਦਫ਼ਨ ਹੋ ਜਾਵੇ, ਰੇਟ ਵਿੱਚ ਰੈਸ਼ਨੇਲਾਈਜ਼ੇਸ਼ਨ ਹੋ ਜਾਵੇ, ਟੈਕਸ ਰੈਵੇਨਿਊ ਜਿਹੜੇ ਕਿ ਇਸ ਵੇਲੇ 5500 ਕਰੋੜ ਰੁਪਏ ਹਨ, ਇਸ ਵਿੱਚ 25% ਤੋਂ 30% ਜਾਂ 40% ਦਾ ਇਜ਼ਾਫਾ ਹੋ ਸਕੇ। ਸਪੀਕਰ ਸਾਹਿਬ, ਇਸ ਵੇਲੇ ਪਾਲਿਸੀ ਜ਼ੇਰੇ ਗੌਰ ਹੈ ਔਰ ਹਿੰਦੁਸਤਾਨ ਦੇ ਜਿੰਨੇ ਵੀ ਹੋਰ ਤਮਾਮ ਸੂਬੇ ਹਨ, ਚਾਹੇ ਛੱਤੀਸਗੜ੍ਹ ਹੈ, ਤਾਮਿਲਨਾਡੂ ਹੈ, ਕੇਰਲ ਹੈ, ਉਨ੍ਹਾਂ ਦੀ ਪਾਲਿਸੀ ਵੀ ਸਾਰੀ ਸਟੱਡੀ ਕਰ ਰਹੇ ਹਾਂ ਤਾਂ ਕਿ ਜਿਹੜਾ ਇੱਕ ਨੈਕਸਸ ਬਣ ਗਿਆ ਹੈ, ਭਾਵੇਂ ਉਹ ਡਿਸਟਿਲਰੀ ਹੈ, ਹੋਲ ਸੇਲਰ ਹੈ, ਰਿਟੇਲਰ ਹੈ, ਇਸ ਨੈਕਸਸ ਨੂੰ ਕਿਵੇਂ ਤੋੜਿਆ ਜਾਵੇ? ਇਹ ਸਾਰੀ ਪਾਲਿਸੀ ਇਸ ਵੇਲੇ ਸਰਕਾਰ ਸਟੱਡੀ ਕਰ ਰਹੀ ਹੈ ਕਿਉਂਕਿ ਇਸ ਵੇਲੇ ਤਾਂ ਸਾਡੇ ਕੋਲ ਟਾਈਮ ਹੈ ਔਰ ਅਗਲੇ 15 ਦਿਨਾਂ ਦੇ ਵਿੱਚ ਵਿੱਚ ਤੁਸੀਂ ਦੇਖੋਗੇ ਕਿ ਜਿਹੜੀ ਅਗਲੀ ਐਕਸਾਈਜ਼ ਪਾਲਿਸੀ ਆਵੇਗੀ ਇਸ ਵਿੱਚ ਪੰਜਾਬ ਦੇ ਲੋਕਾਂ ਦੀ ਸਿਹਤ ਦੇ ਇਤਬਾਰ ਨਾਲ ਅਤੇ ਪੰਜਾਬ ਦੇ ਰੈਵੇਨਿਊ ਦੇ ਇਤਬਾਰ ਨਾਲ ਤੁਹਾਨੂੰ ਬਹੁਤ ਅੱਛੇ ਨਤੀਜੇ ਦਿੱਸਣਗੇ। ਸੋ, ਮੈਂ ਸਮਝਦਾ ਹਾਂ ਕਿ ਅੱਜ ਇਹ ਜਿਹੜਾ ਬਿਲ ਜ਼ੇਰੇ ਗੌਰ ਹੈ ਇਸ ਵਿੱਚ ਕੋਈ ਇੰਨੀਆਂ ਵੱਡੀਆਂ ਗੱਲਾਂ ਨਹੀਂ ਹਨ, ਜਿਸ ਤੇ ਬਹੁਤ ਵੱਡੀ ਡਿਬੇਟ ਕੀਤੀ ਜਾਵੇ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਸੋਮ ਪ੍ਰਕਾਸ਼ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ:** ਮੈਨੂੰ ਕੰਪਲੀਟ ਕਰ ਲੈਣ ਦਿਓ ਜੀ। ਕੰਪਲੀਟ ਕਰ ਲੈਣ ਦਿਓ।

**ਮਾਨਯੋਗ ਸਪੀਕਰ:** ਪਲੀਜ਼ ਇੰਟਰੱਪਟ ਨਾ ਕਰੋ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ:** ਨਵੀਂ ਐਕਸਾਈਜ਼ ਪਾਲਿਸੀ ਨਾਲ ਸਬੰਧਿਤ ਮੈਂ ਸਾਰੀਆਂ ਗੱਲਾਂ ਨੋਟ ਕਰ ਲਈਆਂ ਹਨ ਕਿਉਂਕਿ ਜਦੋਂ ਅਸੀਂ ਲੋਕਾਂ ਦੀਆਂ ਵੋਟਾਂ ਲੈ ਕੇ ਆਉਂਦੇ ਹਾਂ ਤਾਂ ਉਨ੍ਹਾਂ ਦੇ ਜਿਹੜੇ ਮਸਲੇ-ਮਸਾਇਲ ਖਾਸ ਕਰਕੇ ਐਕਸਾਈਜ਼ ਨਾਲ ਜੁੜੇ ਹੋਏ ਹਨ, ਇਨ੍ਹਾਂ ਦਾ ਕੋਈ ਨਾ ਕੋਈ ਮੁਸਤਕਿਲ ਹੱਲ ਵੀ ਕੱਢਣਾ ਚਾਹੀਦਾ ਹੈ। ਗਲੀਆਂ, ਬਾਜ਼ਾਰਾਂ, ਮੁਹੱਲਿਆਂ ਵਿੱਚ ਇਹ ਠੇਕੇ ਖੁੱਲ੍ਹ ਗਏ ਹਨ ਜੋ ਕਿ ਪੰਜਾਬ ਦਾ ਇੱਕ ਕਿਸਮ ਦਾ ਸਬ ਕਲਚਰ ਬਣ ਗਿਆ ਹੈ। ਪੰਜਾਬ ਦਾ ਨਾਂ ਕਦੇ ਵੀ ਸ਼ਰਾਬ ਦੇ ਨਾਲ ਮੁਨਸਲਿਕ ਨਹੀਂ ਹੋਣਾ ਚਾਹੀਦਾ। ਇਸ ਲਈ ਅਸੀਂ ਨਵੀਂ ਐਕਸਾਈਜ਼ ਪਾਲਿਸੀ ਐਡਰੈਸ ਕਰਾਂਗੇ ਔਰ, ਸਪੀਕਰ ਸਾਹਿਬ, ਇੱਥੇ ਬੋਲਦਿਆਂ ਇੱਕ ਮੈਂਬਰ ਨੇ ਇਹ ਵੀ ਕਿਹਾ ਕਿ ਸ਼ਾਇਦ ਕੋਈ ਕਿਸੇ ਤੇ ਪਰਚਾ ਹੋਇਆ ਹੈ ਤੇ ਉਸ ਦਾ ਨਾਂ ਮੇਰੇ ਨਾਲ ਜੁੜਦਾ ਹੈ। ਸਪੀਕਰ ਸਾਹਿਬ, ਮੈਂ ਸ਼ਰ੍ਹੇਆਮ ਤੇ ਸ਼ਰ੍ਹੇ ਬਾਜ਼ਾਰ ਇਸ ਪਵਿੱਤਰ ਸਦਨ ਵਿੱਚ ਕਹਿੰਦਾ ਹਾਂ ਕਿ ਜੇ ਕੋਈ ਬੰਦਾ ਐਸਾ ਹੈ ਜਿਸ ਨੇ ਇਸ ਗਰੀਬ ਮੁਲਕ ਨੂੰ ਲੁੱਟਿਆ ਹੈ ਤੇ ਜਿਸ ਨੇ ਇਸ ਮੁਲਕ ਦੇ ਕਾਨੂੰਨ ਨੂੰ ਤੋੜਿਆ ਹੈ, ਉਸ ਨੂੰ ਕਾਨੂੰਨ ਦੇ ਸ਼ਿਕੰਜੇ ਵਿੱਚ ਲੈਣਾ ਚਾਹੀਦਾ ਹੈ ਭਾਵੇਂ ਉਹ ਮੇਰਾ ਚਾਚਾ ਹੋਵੇ, ਤਾਇਆ ਹੋਵੇ, ਭਰਾ ਹੋਵੇ, cousin ਹੋਵੇ ਤੇ ਭਾਵੇਂ ਮੇਰਾ ਸਮਰਥਕ ਹੋਵੇ, ਉਸ ਨੂੰ ਕਾਨੂੰਨ ਦੇ ਸ਼ਿਕੰਜੇ ਵਿੱਚ ਲੈਣਾ ਚਾਹੀਦਾ ਹੈ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੇਰਾ ਉਸ ਨਾਲ ਕੋਈ ਰਿਸ਼ਤਾ ਨਹੀਂ ਹੈ। ਸਪੀਕਰ ਸਾਹਿਬ, ਮੈਂ ਹੁਣ ਬਿਲ ਪੇਸ਼ ਕਰਾਂਗਾ ਤਾਂ ਕਿ ਇਹ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਆਬਕਾਰੀ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼Fਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬFਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬFਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ? (**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬFਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Finance Minister (Sardar Manpreet Singh Badal):** Sir, I beg to move.

That The Punjab Excise (Second Amendment) Bill, 2017 be passed.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਆਬਕਾਰੀ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਆਬਕਾਰੀ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਪਾਣੀ ਪੀਣ ਚੱਲਿਆ ਹਾਂ, ਤੁਸੀਂ ਪਿੱਛੋਂ ਕਾਲ ਅਟੈਨਸ਼ਨ ਤਾਂ ਨਹੀਂ ਲਗਾਉਣੀ?

**ਮਾਨਯੋਗ ਸਪੀਕਰ:** ਨਹੀਂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਦੂਜੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਈਨਿੰਗ ਦੇ ਇਸ਼ੂਜ਼ ਤੇ ਬਹੁਤ heated exchanges ਹੋਈਆਂ ਸਨ। ਜਿਹੜੇ ਮੇਰੇ ਸਾਹਮਣੇ ਬੈਠੇ ਹਨ ਇਹ ਬੜੇ ਸਤਿਕਾਰਯੋਗ ਹਨ, ਜਿਹੜੀਆਂ heated exchanges ਹੋਈਆਂ ਸੀ ਉਸ ਵਿੱਚ ਮੈਂ ਇੱਕ ਲਫਜ਼ ਕਿਹਾ ਸੀ ਕਿ ਸਾਰੇ ਇਨਵਾਲਵ ਹਨ, I withdraw that "ਸਾਰੇ" ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤਿਆਂ ਦੀ ਇਨਵਾਲਵਮੈਂਟ ਹੈ which needs to be inquired. ਦੂਜੀ ਗੱਲ ਸ਼੍ਰੀ ਬ੍ਰਹਮ ਮਹਿੰਦਰਾ ਜੀ ਮੇਰੇ ਬਹੁਤ ਸਤਿਕਾਰਯੋਗ ਹਨ, ਇਨ੍ਹਾਂ ਨਾਲ ਵੀ ਮੇਰੀ ਥੋੜ੍ਹੀ ਜਿਹੀ ਤਲਖ਼ਬਾਜ਼ੀ ਹੋ ਗਈ ਸੀ ਕਿਉਂਕਿ ਇਹ ਮੈਨੂੰ ਥੋੜ੍ਹਾ ਜਿਹਾ ਘੂਰਦੇ ਸੀ।

**ਮਾਨਯੋਗ ਸਪੀਕਰ:** ਚੱਲੋ ਹੁਣ ਨਾ ਕਰਿਓ। ਹੁਣ ਨਾ ਕਰਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਪਿਆਰ ਨਾਲ ਮੇਰੇ ਤੋਂ ਜੋ ਮਰਜ਼ੀ ਕਰਵਾ ਲਓ।

**ਮਾਨਯੋਗ ਸਪੀਕਰ:** ਚੱਲੋ ਹੁਣ ਨਾ ਕਰਿਓ। ਅੱਗੇ ਤੋਂ ਨਾ ਕਰਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਅੱਛਾ ਮਾਹੌਲ ਬਣ ਰਿਹਾ ਹੈ। Let me complete. You are very Hon'ble Member of the House. You are a family friend and I have known you for long. ਜੇ ਮੇਰੇ ਤੋਂ heated exchanges ਵਿੱਚ "ਤੂੰ" ਕਿਹਾ ਗਿਆ, I withdraw that. Sidhu Sahib, You are also a celebrity of this country. ਸੋ, ਤੁਹਾਨੂੰ ਵੀ ਮੈਂ ਕੁਝ ਕਹਿ ਗਿਆ ਹੋਵਾਂ, I withdraw that. ਸਾਰੇ ਜਿੰਨੇ ਬੈਠੇ ਹਨ, ਅਕਾਲੀ ਦਲ, ਭਾਰਤੀ ਜਨਤਾ ਪਾਰਟੀ, ਸਾਰੇ ਮਾੜੇ ਨਹੀਂ ਹਨ। ਪਾਰਟੀਆਂ ਮਾੜੀਆਂ ਨਹੀਂ ਹੁੰਦੀਆਂ, ਚੰਦ ਬੰਦੇ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਦਿੰਦੇ ਹਨ ਕਿ ਧੱਬੇ ਲੱਗਣ ਲੱਗ ਜਾਂਦੇ ਹਨ ਔਰ ਅਗਰ ਕੋਈ ਧੱਬਾ ਲੱਗਿਆ ਹੈ, my humble submission is ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਤੁਹਾਡੀ ਮਰਜ਼ੀ ਹੈ। ਅਸੀਂ ਚੀਫ ਮਨਿਸਟਰ ਸਾਹਿਬ ਕੋਲ ਫਰਿਆਦ ਰੱਖ ਦਿੱਤੀ ਹੈ। ਇਸ ਦੀ ਇਨਕੁਆਇਰੀ ਕਰਵਾਉਣਗੇ ਤਾਂ ਵੀ ਠੀਕ ਹੈ। ਨਾਰੰਗ ਕਮਿਸ਼ਨ ਦੀ 10 ਅਗਸਤ ਨੂੰ ਰਿਪੋਰਟ ਪੇਸ਼ ਹੋ ਗਈ ਸੀ।

**ਮਾਨਯੋਗ ਸਪੀਕਰ :** ਹੁਣ ਆਪਾਂ ਦੁਬਾਰਾ ਦੁਬਾਰਾ ਇਹ ਗੱਲ ਨਹੀਂ ਕਰ ਸਕਦੇ। ਤੁਸੀਂ ਪਾਣੀ ਪੀ ਆਓ, ਜਾਓ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਖਹਿਰਾ ਸਾਹਿਬ, ਤੁਸੀਂ ਬੜੀ ਮੈਗਨੈਨੇਮਿਟੀ ਦਿਖਾਉਣ ਦਾ ਯਤਨ ਕੀਤਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਮੇਰਾ ਇੱਕੋ ਹੀ ਪੁਆਇੰਟ ਸੀ ਕਿ ਜਿਹੜੇ ਸ਼ੀਸ਼ਿਆਂ ਦੇ ਘਰਾਂ ਵਿੱਚ ਰਹਿੰਦੇ ਹਨ, ਉਹ ਦੂਸਰਿਆਂ ਤੇ ਪੱਥਰ ਨਹੀਂ ਮਾਰਦੇ।(ਥੰਪਿੰਗ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਹਾਨੂੰ ਗਲਤਫਹਿਮੀ ਹੈ। ਮੇਰਾ ਕੋਈ ਸ਼ੀਸ਼ਾ ਨਹੀਂ ਹੈ।

**ਮਾਨਯੋਗ ਸਪੀਕਰ :** ਚਲੋ ਤੁਸੀਂ ਪਾਣੀ ਪੀ ਆਓ।(ਵਿਘਨ) ਇਨ੍ਹਾਂ ਨੂੰ ਪਾਣੀ ਪੀ ਆਉਣ ਦਿਓ।(ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ ਜੀ, ਹੁਣ ਤੁਸੀਂ ਬੈਠੋ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) :** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜਿਹੜੀ ਗੱਲ ਕੀਤੀ ਹੈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਜੋ ਇਨ੍ਹਾਂ ਨੇ ਕਿਹਾ, ਉਹ ਮੰਦਭਾਗਾ ਸੀ। ਇਨ੍ਹਾਂ ਨੇ ਸਾਡੇ character ਉਤੇ ਉਂਗਲ ਉਠਾਈ। ਵੇਖੋ, ਜਿੱਥੇ character ਹੈ, ਉਥੇ ਵਿਸ਼ਵਾਸ ਹੈ ਔਰ ਜਦੋਂ ਕੋਈ character assassination ਹੁੰਦਾ ਹੈ, ਉਥੇ ਤੁਹਾਡਾ ਸਭ ਕੁਝ ਹੀ ਜਾਂਦਾ ਹੈ। ਜਿਸ ਦੀ ਕੀਰਤੀ ਨਸ਼ਟ ਹੋ ਜਾਂਦੀ ਹੈ, ਉਸ ਦਾ ਸਭ ਕੁਝ ਜਾਂਦਾ ਹੈ। ਸੋ, ਮੈਂ ਧੰਨਵਾਦੀ ਹਾਂ ਕਿ ਤੁਸੀਂ ਲਫਜ਼ ਵਾਪਸ ਲਏ ਹਨ।(ਥੰਪਿੰਗ) ਇਹ ਜਿਹੜਾ ਸਾਡੇ ਉਤੇ ਬੋਝ ਸੀ, ਇਸ ਕਰਕੇ ਹੀ ਗੁੱਸਾ ਆਇਆ ਸੀ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਸਪੀਕਰ ਸਾਹਿਬ, ਮੈਂ ਇਸ ਕਰਕੇ ਖੜ੍ਹਾ ਹੋਇਆ ਹਾਂ ਕਿਉਂਕਿ ਮੇਰੇ ਕੁਝ ਕਾਬਲ ਸਾਥੀਆਂ ਨੇ ਕੁਝ ਸਵਾਲਾਤ ਉਠਾਏ ਕਿ ਕੋਈ ਇਨਸਾਨ ਮੈਨੂੰ ਮਿਲਣ ਆਇਆ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਇਹ ਗੱਲ ਹੋ ਚੁੱਕੀ ਹੈ।(ਵਿਘਨ, ਸ਼ੋਰ) ਇਹ ਗੱਲ ਹੋ ਚੁੱਕੀ ਹੈ ਤੇ ਇਸ ਦਾ ਜਵਾਬ ਵੀ ਦੇ ਚੁੱਕੇ ਹਨ।

**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ :** ਸਰ, ਮੇਰੀ ਬੇਨਤੀ ਹੈ, I am a farmer. I run a dairy, I also own stud farm. **** ਨੇ ਭੇਜਿਆ ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਨਾਂ ਨਾ ਲਓ। ** ** ਹਾਊਸ ਵਿੱਚ ਹਾਜ਼ਰ ਨਹੀਂ ਹਨ। ਉਨ੍ਹਾਂ ਦਾ ਨਾਂ ਵੀ ਨਹੀਂ ਲਿਆ ਜਾ ਸਕਦਾ। ਜਿਹੜਾ ਪਹਿਲਾ ਨਾਂ ਲਿਆ ਹੈ, ਉਹ ਵੀ ਐਕਸਪੰਜ ਕੀਤਾ ਜਾਵੇ।(ਵਿਘਨ) ਪਲੀਜ਼ ਬੈਠੋ। ** ** ਦਾ ਨਾਂ ਨਾ ਲਓ, ਉਹ ਵੀ ਚਲੇ ਗਏ ਹਨ। ਹੁਣ ਨਹੀਂ ਹਨ। ਹੁਣ ਬੈਠੇ ਨਹੀਂ ਹਨ, ਬੈਠੋ।(ਵਿਘਨ)

---

## 3. The Punjab School Education Board (Amendment) Bill, 2017

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ।

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ –

> ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ ।

---

** ** Expunged as ordered by the Chair.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਅਮੈਂਡਮੈਂਟ ਬਿਲ ਵਿੱਚ ਕੁਝ ਸੁਝਾਅ ਪੇਸ਼ ਕਰਨਾ ਚਾਹੁੰਦੀ ਹਾਂ। ਅੱਜ ਸਾਡੀ ਐਜੂਕੇਸ਼ਨ higher vs weaker ਬਣਦੀ ਜਾ ਰਹੀ ਹੈ। ਇਸ ਬਿਲ ਵਿੱਚ ਇਸ ਗੱਲ ਨੂੰ ਜ਼ਰੂਰ ਐਸ਼ਿਓਰ ਕੀਤਾ ਜਾਵੇ ਕਿ ਪ੍ਰਾਈਵੇਟ ਸੈਕਟਰ ਵਿੱਚ ਸਾਡੇ ਬੱਚਿਆਂ ਦੀ ਜਿਹੜੀ exploitation ਹੋ ਰਹੀ ਹੈ, ਉਸ ਬਾਰੇ ਵੀ ਇਸ ਬਿਲ ਵਿੱਚ ਲਿਆਂਦਾ ਜਾਵੇ ਤਾਂ ਕਿ ਇਸ ਬਿਲ ਰਾਹੀਂ ਜਿਹੜਾ ਅਸੀਂ Education for all ਕਹਿ ਰਹੇ ਹਾਂ, ਇਹ ਸਾਡੀ ਸਫਲਤਾ ਬਣ ਜਾਵੇ।

ਸਪੀਕਰ ਸਾਹਿਬ, ਇੱਕ ਬਹੁਤ tragedy ਕਹੀ ਜਾ ਸਕਦੀ ਹੈ, ਤਰਾਸਦੀ ਕਹੀ ਜਾ ਸਕਦੀ ਹੈ ਕਿ ਜਦੋਂ ਵੀ ਕੋਈ ਕਿਸੇ ਤਰ੍ਹਾਂ ਦੀ ਹਾਲੀਡੇ ਹੁੰਦੀ ਹੈ, ਜਿਵੇਂ ਕਿਸੇ ਸੁਤੰਤਰਤਾ ਸੈਨਾਨੀ ਬਾਰੇ ਜਾਂ ਸਰਕਾਰ ਵੱਲੋਂ ਕੋਈ ਐਸਾ ਰੂਲ ਪੇਸ਼ ਕੀਤਾ ਜਾਂਦਾ ਹੈ, ਉਹ ਸਿਰਫ਼ ਕੁਝ ਕੁ ਸਕੂਲਾਂ ਵਾਸਤੇ ਹੁੰਦਾ ਹੈ, ਸਿਰਫ਼ ਸਰਕਾਰੀ ਸਕੂਲਾਂ ਵਾਸਤੇ ਹੀ ਹੁੰਦਾ ਹੈ ਜਦ ਕਿ ਦੂਜੇ ਬੱਚੇ ਉਸੇ ਤਰ੍ਹਾਂ ਸਕੂਲ ਜਾਂਦੇ ਹਨ। ਸਰਦੀ ਜਾਂ ਗਰਮੀ ਦੇ ਮੌਸਮ ਦੀ ਟਾਈਮਿੰਗ ਵੱਲ ਵੀ ਜੇ ਧਿਆਨ ਦਿੱਤਾ ਜਾਂਦਾ ਹੈ ਤਾਂ ਉਹ ਵੀ ਸਿਰਫ਼ ਸਰਕਾਰੀ ਸਕੂਲਾਂ ਤੇ ਲਾਗੂ ਹੁੰਦਾ ਹੈ। ਸਰਕਾਰੀ ਸਕੂਲਾਂ ਦੇ ਬੱਚੇ 10.00 ਵਜੇ ਜਾ ਰਹੇ ਹੁੰਦੇ ਹਨ ਤੇ ਪ੍ਰਾਈਵੇਟ ਸਕੂਲਾਂ ਦੇ ਬੱਚੇ 8.00 ਵਜੇ ਹੀ ਚਲੇ ਜਾਂਦੇ ਹਨ। ਇਸ ਬਿਲ ਦੇ ਮਾਧਿਅਮ ਰਾਹੀਂ ਇੱਕ ਚੀਜ਼ ਐਨਸ਼ਿਓਰ ਕੀਤੀ ਜਾਵੇ ਕਿ ਜੇ ਸਾਡੀ ਸਰਕਾਰ ਕਿਸੇ ਤਰ੍ਹਾਂ ਦਾ ਕੋਈ ਪ੍ਰਸਤਾਵ ਜਾਂ ਰੂਲ ਜਨਤਾ ਵਿੱਚ ਲੈ ਕੇ ਆਉਣਾ ਚਾਹੁੰਦੀ ਹੈ, ਛੋਟੇ ਤੋਂ ਵੱਡੇ ਬੱਚਿਆਂ ਤੱਕ ਇਹ ਮੈਸੇਜ ਪਹੁੰਚੇ ਕਿ ਸਾਡੇ ਮੰਤਰੀ ਸਾਹਿਬ ਸਾਡੀ ਫੇਵਰ ਵਿੱਚ ਕੰਮ ਕਰ ਰਹੇ ਹਨ, ਸਾਡੇ ਲਈ ਕੰਮ ਕਰ ਰਹੇ ਹਨ, ਅਸੀਂ ਉਸ ਨੂੰ ਫਾਲੋ ਕਰੀਏ।

ਦੂਸਰਾ, ਸਪੀਕਰ ਸਾਹਿਬ, ਹਰ ਸਾਲ ਮਾਪੇ ਸੜਕਾਂ ਤੇ ਧਰਨੇ ਲਈ ਬੈਠਦੇ ਹਨ ਕਿਉਂਕਿ ਪ੍ਰਾਈਵੇਟ ਬਾਡੀ ਮਰਜ਼ੀ ਨਾਲ ਫੀਸਾਂ ਵਧਾਉਂਦੀ ਹੈ। ਜਿਹੜੀ regulatory body ਬਣੀ ਹੋਈ ਹੈ, ਉਹ ਮਹਿਜ਼ ਇਕ ਤਰ੍ਹਾਂ ਦੀ ਬਾਡੀ ਹੈ ਕਿਉਂਕਿ ਉਹ ਇੰਨੀ ਕੰਪਲੀਕੇਟਿਡ ਹੈ ਕਿ ਲੋਕਾਂ ਨੂੰ ਖ਼ੁਦ ਨੂੰ ਹੀ ਪਤਾ ਨਹੀਂ ਲਗਦਾ ਕਿ ਇਸ ਨੂੰ ਯੂਟੇਲਾਈਜ਼ ਕਿਸ ਤਰ੍ਹਾਂ ਕਰ ਸਕਦੇ ਹਾਂ। ਹਰ ਪ੍ਰਾਈਵੇਟ ਸਕੂਲ ਦਾ ਆਡਿਟ ਹੋਣਾ ਚਾਹੀਦਾ ਹੈ ਕਿਉਂਕਿ ਜੇ ਉਨ੍ਹਾਂ ਨੇ ਆਪਣੇ ਬਿਲਡਿੰਗ ਫੰਡ ਦੇ maintenance charges ਵਧਾਉਣੇ ਹਨ ਤਾਂ ਕੀ ਉਨ੍ਹਾਂ ਨੂੰ ਵਾਕਿਆ ਹੀ ਇਸ ਫੰਡ ਨੂੰ ਵਧਾਉਣ ਦੀ ਜ਼ਰੂਰਤ ਹੈ।

ਸਪੀਕਰ ਸਾਹਿਬ, ਇੱਕ ਹੋਰ ਗੱਲ ਕਹਿਣੀ ਚਾਹੁੰਦੀ ਹਾਂ। ਜਦੋਂ ਆਪਾਂ ਪ੍ਰਾਈਵੇਟ ਸਕੂਲਾਂ ਦੀ ਗੱਲ ਕਰਦੇ ਹਾਂ, ਜੋ ਕੁਝ ਉਨ੍ਹਾਂ ਨੂੰ ਚਾਹੀਦਾ ਹੁੰਦਾ ਹੈ, ਉਥੇ ਉਨ੍ਹਾਂ ਕੋਲ double triple ਅਮਾਊਂਟ ਵਿੱਚ ਪਿਆ ਹੁੰਦਾ ਹੈ ਪਰ ਸਾਡੇ weaker section ਦੇ ਬੱਚੇ, ਜਿਹੜੇ ਸਰਕਾਰੀ ਸਕੂਲਾਂ ਦੇ ਵਿੱਚ ਪੜ੍ਹ ਰਹੇ ਹੁੰਦੇ ਹਨ, ਉਨ੍ਹਾਂ ਵਿਚਾਰਿਆਂ ਨੂੰ ਕਿਤਾਬਾਂ ਵੀ ਛੇ-ਛੇ ਮਹੀਨੇ ਲੇਟ ਪਹੁੰਚਦੀਆਂ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਰਾਹੀਂ ਇੱਕ ਗੱਲ ਦਾ ਪ੍ਰਸਤਾਵ ਰੱਖਣਾ ਚਾਹੁੰਦੀ ਹਾਂ ਕਿ ਜੇ ਸਾਡੇ ਬੱਚਿਆਂ ਦੀ ਐਡਮਿਸ਼ਨ ਮਾਰਚ ਵਿੱਚ ਹੋਣੀ ਹੈ, ਜੇ ਮਾਰਚ ਵਿੱਚ ਉਨ੍ਹਾਂ ਨੇ ਕਲਾਸਿਜ਼ ਸ਼ੁਰੂ ਕਰਨੀਆਂ ਹਨ ਤਾਂ ਆਪਾਂ ਜਨਵਰੀ ਤੋਂ ਹੀ ਸਕੂਲਾਂ ਵਿੱਚ ਕਿਤਾਬਾਂ ਦੇਣ ਦਾ ਕੰਮ ਸ਼ੁਰੂ ਕਰੀਏ ਤਾਂ ਕਿ ਉਹ ਸਾਡੇ ਬੱਚਿਆਂ ਨੂੰ ਸਮੇਂ ਸਿਰ ਮਿਲ ਸਕਣ।

ਸਪੀਕਰ ਸਾਹਿਬ, ਸਾਡੇ ਬੱਚਿਆਂ ਦੇ ਸਕਾਲਰਸ਼ਿਪ ਬਾਰੇ ਪਿਛਲੀਆਂ ਸਰਕਾਰਾਂ ਨੇ ਜੋ ਕੀਤਾ ਹੈ, ਉਹ ਸਭ ਨੂੰ ਪਤਾ ਹੈ। ਜਿਹੜਾ ਬੱਚਾ weaker section ਦਾ ਹੈ, ਉਸ ਨੂੰ ਇੱਕ ਆਸ ਹੁੰਦੀ ਹੈ ਕਿ ਮੇਰੇ ਸਕੂਲ ਤੋਂ ਮੈਨੂੰ ਕਿਤਾਬਾਂ ਅਤੇ ਵਰਦੀਆਂ ਮਿਲ ਜਾਣੀਆਂ ਹਨ। ਮੇਰੀਆਂ ਪੈਨਸਲਾਂ ਅਤੇ ਛੋਟੀਆਂ ਛੋਟੀਆਂ ਜ਼ਰੂਰਤਾਂ ਮੇਰੇ ਸਕੂਲ ਦੇ ਸਟਾਈਪੈਂਡ ਤੋਂ ਪੂਰੀਆਂ ਹੋ ਜਾਣਗੀਆਂ। ਮੈਂ ਨਹੀਂ ਕਹਿੰਦੀ ਕਿ ਪਿੱਛੇ ਤੋਂ ਇਹ ਹੋਣਾ ਚਾਹੀਦਾ ਹੈ, ਕਮਿਸ਼ਨ ਬਿਠਾਓ ਜਾਂ ਹੋਰ ਕੁਝ ਕਰੋ ਪਰ ਮੈਂ ਇਹ ਜ਼ਰੂਰ ਕਹਾਂਗੀ ਕਿ ਜਿਹੜੀਆਂ ਸਾਡੀਆਂ ਅਗਲੀਆਂ ਕਲਾਸਿਜ਼ ਸ਼ੁਰੂ ਹੋਣੀਆਂ ਹਨ, ਇਸ ਸਬੰਧ ਦੇ ਵਿੱਚ ਇੱਕ ਮਤਾ ਪਾਓ ਕਿ ਸਾਡੇ ਛੋਟੇ ਬੱਚਿਆਂ ਨੂੰ ਟਾਈਮ ਤੇ ਸਭ ਚੀਜ਼ਾਂ ਮਿਲ ਜਾਣ ਤਾਂ ਕਿ ਜਿਹੜੇ ਸਾਡੇ ਲੱਖਾਂ ਬੱਚੇ ਸਿਰਫ਼ ਫੀਸਾਂ ਅਤੇ ਕਿਤਾਬਾਂ ਕਰਕੇ ਘਰ ਨਾ ਬੈਠ ਜਾਣ। ਅਸੀਂ ਇਸ ਗੱਲ ਨੂੰ ਐਸ਼ਿਓਰ ਕਰਵਾਈਏ ਤਾਂ ਕਿ ਸਾਡੇ ਬੱਚਿਆਂ ਦੀ ਐਜੂਕੇਸ਼ਨ ਦੀ ਬੈਟਰਮੈਂਟ ਲਈ ਫਾਇਦਾ ਹੋ ਜਾਵੇ।

ਸਪੀਕਰ ਸਾਹਿਬ, ਅਸੀਂ ਪੋਰਟਲ ਬਣਾਏ ਹੋਏ ਹਨ, ਜਿਸ ਰਾਹੀਂ ਬੱਚੇ ਆਨ-ਲਾਈਨ ਆਪਣਾ ਉਹ ਸਕਾਲਰਸ਼ਿਪ ਦਾ ਫਾਰਮ ਭਰਦੇ ਹਨ। ਉਸ ਫਾਰਮ ਵਿੱਚ ਬਹੁਤ ਕੰਪਲੀਕੇਸ਼ਨਜ਼ ਹਨ, ਇਸ ਫਾਰਮ ਵਿੱਚ ਇਸ ਬਿਲ ਰਾਹੀਂ ਸੋਧ ਕਰੋ ਕਿਉਂਕਿ ਬੱਚੇ ਆਪਣੇ ਟੀਚਰ ਰਾਹੀਂ ਇਹ ਫਾਰਮ ਭਰਦੇ ਹਨ ਪਰ ਟੀਚਰ ਕੋਲ ਨਾ ਕੋਈ ਇਨਫ੍ਰਾਸਟ੍ਰਕਚਰ ਹੈ, ਨਾ ਕੋਈ clerical staff ਹੈ, ਨਾ ਉਨ੍ਹਾਂ ਕੋਲ ਡੀ.ਪੀ. ਹੈ। ਸਕੂਲ ਦਾ ਟੀਚਰ ਅੱਜ ਦੀ ਡੇਟ ਵਿੱਚ ਡੀ.ਪੀ. ਵੀ ਹੈ, ਉਹ ਬੀ.ਐਲ.ਓ. ਵੀ ਹੈ, ਉਹ ਪੀਅਨ ਵੀ ਹੈ ਅਤੇ ਉਹ clerical job ਵੀ ਕਰਦਾ ਹੈ। ਆਪਾਂ ਕੋਸ਼ਿਸ਼ ਕਰੀਏ ਕਿ ਉਸ ਨੂੰ ਉਸ ਦੇ ਗੈਰ-ਵਿਦਿਅਕ ਕੰਮਾਂ ਤੋਂ ਪਰ੍ਹੇ ਕਰਕੇ ਸਿਰਫ਼ ਬੱਚਿਆਂ ਨੂੰ ਪੜ੍ਹਾਉਣ ਦਾ ਕੰਮ ਹੀ ਦਿੱਤਾ ਜਾਵੇ ਅਤੇ ਬੱਚਿਆਂ ਨੂੰ ਇਹ ਫੈਸਿਲਟੀ ਦਿੱਤੀ ਜਾਵੇ ਕਿ ਜਿਹੜੇ ਉਹ ਆਨ-ਲਾਈਨ ਵਜ਼ੀਫੇ ਦੇ ਫਾਰਮ ਭਰਦੇ ਹਨ, ਉਹ ਫਾਰਮ ਇਜ਼ੀ ਕਰ ਦਿੱਤੇ ਜਾਣ। ਇਸ ਦੇ ਨਾਲ ਹੀ ਜਿਹੜੀਆਂ ਫੈਸਲਿਟੀਜ਼ ਆਲਰੇਡੀ ਅਸੀਂ ਬਿੱਲ ਵਿੱਚ ਪਾਸ ਕਰਾਂਗੇ, ਉਹ ਸਾਡੇ ਬੱਚਿਆਂ ਤੱਕ ਜ਼ਰੂਰ ਪਹੁੰਚਣ। ਧੰਨਵਾਦ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.)** : ਸਰ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਅਸੀਂ ਐਜੂਕੇਸ਼ਨ ਦੀ ਗੱਲ ਕਰ ਰਹੇ ਹਾਂ। Right to Education Act ਭਾਰਤ ਸਰਕਾਰ ਦਾ ਬਣਿਆ ਹੋਇਆ ਹੈ, ਜਿਸ ਦੇ ਸੈਕਸ਼ਨ 12 ਥੱਲੇ 25% ਐਜੂਕੇਸ਼ਨ irrespective of caste ਗਰੀਬ ਵਰਗ ਦੇ ਬੱਚਿਆਂ ਲਈ ਲਾਜ਼ਮੀ ਹੈ ਔਰ ਫਰੀ ਐਜੂਕੇਸ਼ਨ ਦੇਣੀ ਹੈ। ਮੈਂ ਕੱਲ੍ਹ ਸਵਾਲ ਪਾਇਆ ਸੀ, ਮੈਨੂੰ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਅੱਜ ਤੱਕ ਕੋਈ ਬੱਚਾ ਐਸਾ ਨਹੀਂ ਮਿਲਿਆ, ਜਿਸ ਨੂੰ ਅਸੀਂ ਦਾਖਲਾ ਦੇ ਸਕੀਏ। ਐਕਟ ਦੀ ਪ੍ਰੋਵੀਜ਼ਨ ਹੈ, ਸੈਕਸ਼ਨ 12 ਵਿੱਚ 25% ਗਰੀਬ ਬੱਚਿਆਂ ਨੂੰ ਸਿੱਖਿਆ ਦੇਣਾ ਲਾਜ਼ਮੀ ਹੈ ਪਰ ਪੰਜਾਬ ਨੇ ਕੀ ਕੀਤਾ ਹੈ....(ਵਿਘਨ)... ਤੁਸੀਂ ਬਹੁਤ ਧਿਆਨ ਨਾਲ ਸੁਣ ਰਹੇ ਹੋ, ਬਹੁਤ ਵਧੀਆ ਹੈ। ਮੈਂ ਉਸੇ ਦੀ ਗੱਲ ਕਰਨ ਲੱਗਿਆ ਹਾਂ। ਉਸ ਵਿੱਚ ਪੰਜਾਬ ਨੇ ਕੀ ਕੀਤਾ ਹੈ ਕਿ ਸੈਕਸ਼ਨ 11 ਵਿੱਚ ਇੱਕ ਰੂਲ ਬਣਾ ਦਿੱਤਾ ਕਿ ਇਹ ਐਕਟ ਤਾਂ ਲਾਗੂ ਹੋਏਗਾ ਜੇ ਇੱਕ ਕਿਲੋਮੀਟਰ ਵਿੱਚ ਕੋਈ ਸਰਕਾਰੀ ਸਕੂਲ ਨਾ ਹੋਵੇ। ਮੈਂ ਕਹਿੰਦਾ ਹਾਂ ਕਿ Act is supreme. ਕੋਈ ਰੂਲ ਐਕਟ ਦੇ ਉਲਟ ਨਹੀਂ ਬਣ ਸਕਦਾ। ਜੇ ਕੋਈ ਰੂਲ ਬਣਿਆ ਹੈ ਤਾਂ ਉਹ ਐਕਟ ਨੂੰ ਵਾਇਓਲੇਟ ਕਰਦਾ ਹੈ ਕਿਉਂਕਿ ਐਕਟ ਸੁਪਰੀਮ ਹੈ। ਐਕਟ ਦੀ ਪਾਵਰ ਸਭ ਤੋਂ ਜਿਆਦਾ ਹੈ। ਭਾਰਤ ਸਰਕਾਰ ਦਾ ਐਕਟ ਹੈ ਕਿ 25% ਬੱਚਿਆਂ ਨੂੰ....(ਵਿਘਨ) ਇਹ ਕੋਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਸਰਕਾਰੀ ਸਕੂਲਾਂ ਵਿੱਚ ਹੀ ਪੜ੍ਹਾਉਣਾ ਹੈ, ਉਨ੍ਹਾਂ ਨੂੰ ਮਾੜੀ ਸਿੱਖਿਆ ਦੇਣੀ ਹੈ। ਗਰੀਬ ਜਨਤਾ ਜੇ ਚੰਗੇ ਕਾਨਵੈਂਟ ਸਕੂਲਾਂ ਵਿੱਚ ਪੜ੍ਹ ਜਾਵੇ ਤਾਂ ਮਾੜੀ ਗੱਲ ਇਸ ਵਿੱਚ ਕੀ ਹੈ? ਜੋ ਭਾਰਤ ਸਰਕਾਰ ਦਾ ਕਾਨੂੰਨ ਹੈ, ਉਸ ਮੁਤਾਬਿਕ ਅਸੀਂ ਰੂਲ ਗਲਤ ਬਣਾਇਆ ਸੀ। ਕਿਸੇ ਨੇ ਵੀ ਬਣਾਇਆ ਹੋਵੇ, ਉਹ ਗਲਤ ਬਣਿਆ ਹੈ। ਮੈਂ ਪਿਛਲੀ ਵਿਧਾਨ ਸਭਾ ਵਿੱਚ ਵੀ ਇਹ ਗੱਲ ਉਠਾਉਂਦਾ ਰਿਹਾ ਹਾਂ। ਮੈਂ ਐਜੂਕੇਸ਼ਨ ਮੰਤਰੀ ਜੀ ਦੇ ਧਿਆਨ ਵਿੱਚ ਲਿਆਵਾਂਗਾ, ਸੀ. ਐਮ. ਸਾਹਿਬ ਤੁਹਾਡੇ ਧਿਆਨ ਵਿੱਚ ਲਿਆਉਂਦਾ ਹਾਂ। ਇਸ ਦੇ

[ਸ਼੍ਰੀ ਸੋਮ ਪ੍ਰਕਾਸ਼]

ਸਾਰੇ ਪੈਸੇ ਭਾਰਤ ਸਰਕਾਰ ਨੇ ਦੇਣੇ ਹਨ। Right to Education ਦੇ ਅਧੀਨ 70-80% ਪੈਸੇ ਭਾਰਤ ਸਰਕਾਰ ਤੋਂ ਆਉਂਦੇ ਹਨ। ਜੇ ਕਾਨਵੈਂਟ ਸਕੂਲਾਂ ਵਿੱਚ ਆਪਾਂ 25% ਗਰੀਬ ਬੱਚਿਆਂ ਨੂੰ ਪੜ੍ਹਾ ਸਕੀਏ ਤਾਂ ਇਹ ਪੰਜਾਬ ਦੀ ਬਹੁਤ ਵੱਡੀ ਕੰਟਰੀਬਿਊਸ਼ਨ ਹੋਏਗੀ। ਐਜੂਕੇਸ਼ਨ ਮੰਤਰੀ ਜੀ, ਤੁਹਾਡੇ ਧਿਆਨ ਵਿੱਚ ਹੈ, ਕਿਰਪਾ ਕਰਕੇ ਇਸ ਨੂੰ ਐਗਜ਼ਾਮਿਨ ਕਰ ਲਵੋ। ਜੇ ਅਸੀਂ ਰੂਲ 11 ਗਲਤ ਬਣਾਇਆ ਹੈ, ਉਹ ਖ਼ਤਮ ਕਰ ਦੇਈਏ ਔਰ ਕਾਨਵੈਂਟ ਸਕੂਲਾਂ ਵਿੱਚ ਗਰੀਬ ਬੱਚਿਆਂ ਲਈ 25% ਰਿਜ਼ਰਵੇਸ਼ਨ ਕਰਵਾ ਦੇਈਏ ਤਾਂ ਇਹ ਬਹੁਤ ਵਧੀਆ ਗੱਲ ਹੋਏਗੀ। ਧੰਨਵਾਦ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ):** ਮਾਨਯੋਗ ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਵੀ ਮੈਂਬਰ ਸਾਹਿਬਾਨ ਨੇ ਬੜੇ ਵਧੀਆ ਮੁੱਦੇ ਉਠਾਏ ਹਨ ਪਰ ਮੈਂ ਇੱਕ ਖਾਸ ਮੁੱਦਾ ਜਿਹੜਾ ਮੋਹਾਲੀ ਨਾਲ ਰਿਲੇਟਿਡ ਹੈ, ਉਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਅਰਬਨ ਅਸਟੇਟ ਦੇ ਜਿੰਨੇ ਸਕੂਲ ਹਨ ਉਨ੍ਹਾਂ ਸਾਰੇ ਸਕੂਲਾਂ ਨੂੰ ਅਸੀਂ reserve price ਉਤੇ ਜ਼ਮੀਨ ਅਲਾਟ ਕੀਤੀ ਹੋਈ ਹੈ। ਜਦੋਂ ਅਲਾਟਮੈਂਟ ਹੁੰਦੀ ਹੈ ਉਸ ਵਿਚ ਬਕਾਇਦਾ ਕਲਾਜ਼ ਹੈ ਕਿ ਅਸੀਂ 10% ਬੱਚਿਆਂ ਨੂੰ free of cost ਪੜ੍ਹਾਵਾਂਗੇ ਪਰ ਮੋਹਾਲੀ ਦਾ ਕੋਈ ਵੀ ਸਕੂਲ ਉਸ ਨੂੰ ਫਾਲੋ ਨਹੀਂ ਕਰ ਰਿਹਾ ਹੈ ਜਿਹੜਾ ਕਿ ਬੜਾ ਜ਼ਰੂਰੀ ਹੈ। ਮੈਂ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਔਰ ਸੀ.ਐਮ. ਸਾਹਿਬ ਨੂੰ ਇੰਨੀ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਬਕਾਇਦਾ ਸਾਰਿਆਂ ਸਕੂਲਾਂ ਦਾ ਰਿਕਾਰਡ ਮੰਗਵਾਇਆ ਜਾਵੇ ਕਿ ਉਨ੍ਹਾਂ ਨੇ ਅਜਿਹੇ ਕਿੰਨੇ ਬੱਚੇ ਦਾਖਲ ਕੀਤੇ ਹਨ ਔਰ ਸਰਕਾਰ ਨੇ ਉਨ੍ਹਾਂ ਨੂੰ ਕਿੰਨੇ ਕਿੰਨੇ ਬੈਨੀਫਿਟ ਦਿੱਤੇ ਹੋਏ ਹਨ। ਸਪੀਕਰ ਸਾਹਿਬ, ਜਿਹੜੀ ਜ਼ਮੀਨ 18,000/- ਰੁਪਏ ਜਾਂ 20,000/- ਰੁਪਏ ਗਜ਼ ਹੁੰਦੀ ਹੈ ਉਸ ਨੂੰ ਆਪਾਂ 2,000/- ਰੁਪਏ ਗਜ਼ ਦੇ ਹਿਸਾਬ ਨਾਲ ਦਿੰਦੇ ਹਾਂ ਪਰ ਉਹ ਲੋਕਾਂ ਦਾ ਸੋਸ਼ਣ ਕਰ ਰਹੇ ਹਨ। ਜਦੋਂ ਅਸੀਂ ਉਨ੍ਹਾਂ ਨੂੰ ਕੋਈ ਸਿਫਾਰਸ਼ ਕਰਦੇ ਹਾਂ ਤਾਂ ਉਹ ਸਿਫਾਰਸ਼ ਮੰਨਣ ਨੂੰ ਤਿਆਰ ਨਹੀਂ ਹੁੰਦੇ। ਪਹਿਲੀ ਗੱਲ ਤਾਂ ਜਿੰਨੇ ਵੀ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਬਾਰੇ ਇੱਕ ਅਥਾਰਟੀ ਬਣਾਈ ਜਾਵੇ ਜਾਂ ਉਹ ਡੀ.ਈ.ਓ. ਦੇ ਅੰਡਰ ਆਉਣੇ ਚਾਹੀਦੇ ਹਨ ਤਾਂਕਿ ਕੱਲ੍ਹ ਨੂੰ ਜਦੋਂ ਅਸੀਂ ਇਨ੍ਹਾਂ ਸਕੂਲਾਂ ਸਬੰਧੀ ਕੋਈ ਕੁਐਸਚਨ ਰੇਜ਼ ਕਰੀਏ ਤਾਂ ਉਸ ਦਾ ਉਹ ਜਵਾਬਦੇਹ ਹੋਵੇ। ਇਸ ਲਈ ਜੇ ਅਸੀਂ ਇਸ ਤਰ੍ਹਾਂ ਦੀਆਂ ਫੈਸਿਲਟੀਆਂ ਦਿੰਦੇ ਹਾਂ ਤਾਂ ਇਨ੍ਹਾਂ ਸਕੂਲਾਂ ਉਤੇ ਕੋਈ ਇਨਕੁਆਰੀ ਵੀ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਗਰੀਬ ਬੱਚਿਆਂ ਨੂੰ ਉਨ੍ਹਾਂ ਦਾ ਹੱਕ ਮਿਲਣਾ ਚਾਹੀਦਾ ਹੈ। Thank you.

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ):** ਸਪੀਕਰ ਸਾਹਿਬ, ਇੱਕ ਅਹਿਮ ਮੁੱਦੇ ਉਤੇ ਬਹੁਤ ਵਧੀਆ ਸੁਝਾਅ ਆ ਰਹੇ ਹਨ, ਮੈਂ ਇਸ ਵਾਸਤੇ ਤੁਹਾਡਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਅੱਜ ਦੇ ਸਮੇਂ ਵਿੱਚ ਕਿਸੇ ਵੀ ਸਮਾਜ ਦੀ ਰੀੜ੍ਹ ਦੀ ਹੱਡੀ ਐਜੂਕੇਸ਼ਨ ਹੈ, ਖਾਸ ਤੌਰ ਤੇ ਪੰਜਾਬ ਵਿੱਚ ਸਕੂਲ ਐਜੂਕੇਸ਼ਨ ਬਹੁਤ ਅਹਿਮ ਮੁੱਦਾ ਹੈ...

**ਮਾਨਯੋਗ ਸਪੀਕਰ:** ਤੁਸੀਂ ਸੋਧਨਾ ਉਤੇ ਗੱਲ ਕਰੋ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਮੈਂ ਉਸ ਉਤੇ ਹੀ ਆ ਰਿਹਾ ਹਾਂ। ਸਪੀਕਰ ਸਾਹਿਬ, ਇਹੀ ਟਾਈਮ ਹੈ, ਪਲੀਜ਼ ਦੋ ਮਿੰਟ ਬੋਲਣ ਨੂੰ ਦੇ ਦਿਆ ਕਰੋ।

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਟਾਈਮ ਦੇ ਰਿਹਾ ਹਾਂ ਪਰ ਜਦੋਂ ਤੁਸੀਂ ਕਹਾਣੀਆਂ ਪਾਉਣੀਆਂ ਹਨ, ਫਿਰ ਤਾਂ ਗੱਲ ਹੀ ਚੱਲੀ ਜਾਣੀ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਜਦੋਂ ਅਸੀਂ ਕਿਸੇ ਗੱਲ ਉਤੇ ਬੋਲਣ ਲੱਗਦੇ ਹਾਂ ਤਾਂ ਮੈਨੂੰ ਲਗਦਾ ਹੈ ਕਿ ਟਾਈਮ ਜ਼ਿਆਦਾ ਹੋ ਜਾਂਦਾ ਹੈ ਅਤੇ ਤੁਹਾਡੇ ਕੋਲ ਕੰਜੂਸੀ ਆ ਜਾਂਦੀ ਹੈ। ਸੋ, ਮੇਰੀ ਬੇਨਤੀ ਹੈ, ਇਹ ਵੇਖੋ, (ਹੱਥ ਜੋੜਦੇ ਹੋਏ) ਹੱਥ ਜੋੜ ਕੇ ਤੁਹਾਨੂੰ ਬੇਨਤੀ ਕਰ ਰਿਹਾ ਹਾਂ..

**ਮਾਨਯੋਗ ਸਪੀਕਰ** (ਮੁਸਕਰਾਉਂਦੇ ਹੋਏ): ਕੋਈ ਨਹੀਂ, ਕੋਈ ਨਹੀਂ ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਖਾਸ ਤੌਰ Right to Education ਉਤੇ ਜਿਹੜੀ ਗੱਲ ਮੈਂਬਰ ਸਾਹਿਬਾਨ ਨੇ ਕੀਤੀ ਹੈ, ਪਿਛਲੇ ਪੰਜ ਸਾਲ ਸਾਨੂੰ ਇਸੇ ਵਿਧਾਨ ਸਭਾ ਵਿੱਚ ਬੈਠਣ ਦਾ ਮੌਕਾ ਮਿਲਿਆ ਹੈ। ਮੈਂ ਇੱਥੇ ਸੋਮ ਪ੍ਰਕਾਸ਼ ਜੀ ਅਤੇ ਟੀਨੂ ਜੀ ਦੀ ਤਾਈਦ ਕਰਦਾ ਹਾਂ ਕਿ ਇਹ ਬੋਲਦੇ ਤਾਂ ਰਹੇ ਹਨ ਮਾੜਾ-ਮੋਟਾ, ਦਬਦਬ ਕੇ...(ਵਿਘਨ) ਨਹੀਂ ਦਬਦਬ ਕੇ। ਦੇਖੋ ਤੁਸੀਂ ਮੇਰੀ ਗੱਲ ਮੰਨੋ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ ਕਰਦੇ ਹੋਏ) ਤੁਸੀਂ ਮੰਨੀ ਨਹੀਂ ਹੈ।(ਵਿਘਨ) ਸਪੀਕਰ ਸਾਹਿਬ, ਇਹ ਦਬਦਬ ਕੇ ਬੋਲਦੇ ਰਹੇ। ਐਜੂਕੇਸ਼ਨ ਦੇ ਬੜੇ ਗੰਭੀਰ ਮੁੱਦੇ ਆਏ। ਪ੍ਰਾਈਵੇਟ ਐਜੂਕੇਸ਼ਨ ਬਾਰੇ ਇੰਨੇ ਗੰਭੀਰ ਮੁੱਦੇ ਆਏ, ਯੂਨੀਵਰਸਿਟੀਆਂ ਬਣਾਉਣ ਦੀ ਗੱਲ ਆਈ, ਸਕੂਲਾਂ ਉਤੇ ਰੈਗੂਲੇਟਰੀ ਕਮਿਸ਼ਨ ਬਿਠਾਉਣ ਜਾਂ ਦੂਜੇ ਕਮਿਸ਼ਨਾਂ ਦੀ ਗੱਲ ਆਈ ਤਾਂ ਇਹ ਬੜੇ ਬੋਲੇ ਪਰ ਮੁੜ ਕੇ ਇਨ੍ਹਾਂ ਦੀਆਂ ਬਾਹਵਾਂ ਨੱਪ ਦਿੱਤੀਆਂ ਜਾਂਦੀਆਂ ਸਨ। ਮੈਂ ਇਨ੍ਹਾਂ ਦੀ ਇਸ ਗੱਲ ਵਾਸਤੇ ਤਾਰੀਫ਼ ਕਰਦਾ ਹਾਂ ਕਿ ਇਹ ਬੋਲੇ ਜ਼ਰੂਰ ।

**ਮਾਨਯੋਗ ਸਪੀਕਰ:** ਆਪਾਂ ਅਗਲੀ ਗੱਲ ਕਰੀਏ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, Right to Education ਇੱਕ ਬਹੁਤ ਅਹਿਮ ਮੁੱਦਾ ਹੈ। ਸਪੀਕਰ ਸਾਹਿਬ, ਅੱਜ ਦੇ ਸਮੇਂ ਵਿੱਚ ਪੰਜਾਬ ਵਿੱਚ ਇਸ ਦੀ ਇੰਨੀ ਵੱਡੀ ਲੋੜ ਹੈ ਕਿ ਜਿੱਥੇ ਬੱਚੇ ਤੀਹ ਤੋਂ ਘੱਟ ਹਨ, ਪੰਜ, ਅੱਠ, ਦਸ ਜਾਂ ਪੰਦਰਾਂ ਬੱਚੇ ਹਨ, ਉਨ੍ਹਾਂ ਸਕੂਲਾਂ ਦੇ ਟੀਚਰਾਂ ਅਤੇ ਬੱਚਿਆਂ ਨੂੰ ਦੂਜੇ ਸਕੂਲਾਂ ਵਿਚ ਲਿਜਾਇਆ ਜਾਵੇਗਾ। ਮੈਂ ਮੁੱਖ ਮੰਤਰੀ ਸਾਹਿਬ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲਾਂ ਵਿਚ ਬੱਚੇ ਘੱਟ ਹੋਣ ਕਰਕੇ ਉਹ ਸਕੂਲ ਬੰਦ ਹੋ ਰਹੇ ਹਨ, ਕਿਤੇ ਅੱਠ ਹਨ ਜਾਂ ਦਸ ਬੱਚੇ ਹਨ, ਉਨ੍ਹਾਂ ਨੂੰ ਘੱਟੋ ਘੱਟ ਜਿਹੜੇ ਉਥੇ ਨੇੜੇ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਵਿੱਚ ਉਨ੍ਹਾਂ ਦੇ ਘਰਾਂ ਤੋਂ, ਪਿੰਡਾਂ ਤੋਂ ਲੈ ਕੇ ਜਾਣ ਤੇ ਛੱਡਣ ਦਾ ਅਤੇ ਉਥੇ ਉਨ੍ਹਾਂ ਦੀ ਪੜ੍ਹਾਈ ਦਾ ਇੰਤਜ਼ਾਮ ਕੀਤਾ ਜਾਵੇ।

**Mr. Speaker :** Thank you.

**ਸਰਦਾਰ ਕੁਲਜੀਤ ਸਿੰਘ ਨਾਗਰਾ:** ਪਲੀਜ਼... ਪਲੀਜ਼, ਸਰ। ਸਰ, ਇਹ ਸੁਝਾਅ ਹੀ ਦੇ ਰਿਹਾ ਹਾਂ। ਸਪੀਕਰ ਸਾਹਿਬ, ਇੱਕ ਬੜਾ ਵਧੀਆ ਸੁਝਾਅ ਹੈ ਜਿਹੜਾ ਕਿਸੇ ਨੇ ਨਹੀਂ ਦਿੱਤਾ। ਨੈਸ਼ਨਲ ਹੈਲਥ ਮਿਸ਼ਨ ਦੇ ਤਹਿਤ ਹਰ ਸਕੂਲ ਵਿਚ ਬੱਚਿਆਂ ਦਾ ਮੈਡੀਕਲ ਨਿਰੀਖਣ ਹੁੰਦਾ ਹੈ। ਜੇਕਰ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਕੋਈ ਬਿਮਾਰੀ ਹੈ, ਇਹੋ ਜਿਹੀਆਂ ਘੱਟੋ ਘੱਟ 30 ਤੋਂ 33 ਬਿਮਾਰੀਆਂ ਐਨਲਿਸਟਡ ਹਨ ਕਿ ਜੇ ਕਿਸੇ ਬੱਚੇ ਨੂੰ ਹਨ ਤਾਂ ਨੈਸ਼ਨਲ ਹੈਲਥ ਮਿਸ਼ਨ ਦੇ ਤਹਿਤ ਉਸ ਬੱਚੇ ਦਾ ਫਰੀ ਟਰੀਟਮੈਂਟ ਕਰਵਾਇਆ ਜਾਵੇਗਾ। ਸਪੀਕਰ ਸਾਹਿਬ, ਇਹ ਇਕ ਇਹੋ ਜਿਹੀ ਸੰਸਥਾ ਹੈ ਜਿਸ ਤੋਂ ਆਪਾਂ ਬੱਚਿਆਂ ਦਾ ਫਰੀ ਟਰੀਟਮੈਂਟ ਕਰਵਾ ਸਕਦੇ ਹਾਂ। ਮੈਂ ਮੰਤਰੀ ਸਾਹਿਬ ਨੂੰ, ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਸਾਰੇ ਸਕੂਲਾਂ ਵਿੱਚ ਜਿੰਨੇ ਵੀ ਬੱਚੇ ਪੜ੍ਹਦੇ

[ਸਰਦਾਰ ਕੁਲਜੀਤ ਸਿੰਘ ਨਾਗਰਾ]
ਹਨ, ਉਨ੍ਹਾਂ ਦਾ ਹੈਲਥ ਸਬੰਧੀ ਸਾਰਾ ਚੈੱਕਅੱਪ ਕਰਾਇਆ ਜਾਵੇ ਅਤੇ ਜੇ ਕੋਈ ਕਿਸੇ ਤਰ੍ਹਾਂ ਦੀ ਬਿਮਾਰੀ ਉਨ੍ਹਾਂ ਬੱਚਿਆਂ ਵਿੱਚ ਪਾਈ ਜਾਂਦੀ ਹੈ ਤਾਂ ਇਹ ਗੱਲ ਸਖ਼ਤੀ ਨਾਲ ਲਾਗੂ ਕੀਤੀ ਜਾਵੇ ਕਿ ਨੈਸ਼ਨਲ ਹੈਲਥ ਮਿਸ਼ਨ ਦੇ ਤਹਿਤ ਉਸ ਬੱਚੇ ਦਾ ਇਲਾਜ ਕਰਾਇਆ ਜਾਵੇਗਾ ਤਾਂ ਕਿ ਗਰੀਬ ਨੂੰ ਫਾਇਦਾ ਹੋ ਸਕੇ ਅਤੇ ਗਰੀਬ ਆਪਣੇ ਬੱਚੇ ਦੇ ਇਲਾਜ ਵਾਸਤੇ ਪ੍ਰਾਈਵੇਟ ਹਸਪਤਾਲਾਂ ਵਿੱਚ ਨਾ ਜਾਵੇ।

**ਮਾਨਯੋਗ ਸਪੀਕਰ :** ਬੈਠੋ ਪਲੀਜ਼।

**ਸ਼੍ਰੀ ਸੋਮ ਪ੍ਰਕਾਸ਼** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਸੋਮ ਪ੍ਰਕਾਸ਼ ਜੀ, ਤੁਹਾਡੀ ਗੱਲ ਆ ਗਈ। ਵਾਰ ਵਾਰ ਨਹੀਂ ਹੋ ਸਕਦਾ। ਟੀਨੂ ਜੀ, ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ, ਐਸ.ਸੀ.)**: ਸਪੀਕਰ ਸਾਹਿਬ, ਥੋੜ੍ਹੀ ਦੇਰ ਪਹਿਲਾਂ ਆਪਾਂ ਸ਼ਰਾਬ ਦੇ ਮੁੱਦੇ ਤੇ ਬਹੁਤ ਲੰਬਾ ਸਮਾਂ ਡਿਸਕਸ਼ਨ ਕੀਤੀ ਹੈ। ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਐਜੂਕੇਸ਼ਨ ਦੇ ਮਾਮਲੇ ਵਿੱਚ ਸਾਰਿਆਂ ਨੂੰ ਟਾਈਮ ਦੇ ਰਹੇ ਹੋ। ਸਿੱਧੂ ਸਾਹਿਬ, ਨਾਗਰਾ ਜੀ ਅਤੇ ਸੋਮ ਪ੍ਰਕਾਸ਼ ਜੀ ਨੇ ਬੜੀ ਵਧੀਆ ਗੱਲ ਕੀਤੀ ਹੈ। ਐਜੂਕੇਸ਼ਨ ਇਸ ਵੇਲੇ ਦੇਸ਼ ਦੀ ਸਭ ਤੋਂ ਵੱਡੀ ਲੋੜ ਹੈ। ਕੁਆਲਿਟੀ ਐਜੂਕੇਸ਼ਨ ਹੋਵੇ। ਅੱਜ ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਦੀ ਐਜੂਕੇਸ਼ਨ ਵਿੱਚ ਬਹੁਤ ਵੱਡਾ ਫਰਕ ਹੈ। ਇਸ ਦੇਸ਼ ਵਿੱਚ ਇਕ ਕਾਨੂੰਨ ਹੈ ਹੁਣ ਤਾਂ ਇਕ ਟੈਕਸ ਵੀ ਹੋ ਗਿਆ ਫੇਰ ਇਕ ਐਜੂਕੇਸ਼ਨ ਕਿਉਂ ਨਹੀਂ ਹੋ ਸਕਦੀ? One law, one country, one tax, one education. ਇਹ ਫਾਰਮੂਲਾ ਆਪਾਂ ਇੱਥੇ ਕਿਉਂ ਨਹੀ ਕਰ ਸਕਦੇ? ਮਾਨਯੋਗ ਮੁੱਖ ਮੰਤਰੀ ਜੀ ਇੱਥੇ ਬੈਠੇ ਹਨ, ਇਹ ਕਰ ਸਕਦੇ ਹਨ। ਬੇਨਤੀ ਇਹ ਹੈ ਕਿ ਪ੍ਰਾਈਵੇਟ ਸਕੂਲਾਂ ਉੱਤੇ ਕੁਝ ਨਾ ਕੁਝ ਅਥਾਰਟੀ ਹੋਵੇ ਜਿਸ ਨੂੰ ਪਬਲਿਕ ਦੇ ਨੁਮਾਇੰਦੇ ਪੁੱਛ ਸਕਣ ਅਤੇ ਗਰੀਬ ਦਾ ਐਡਮਿਸ਼ਨ ਉਥੇ ਕਰਵਾ ਸਕਣ। ਕਿਉਂ? ਆਪਾਂ ਪਾਲੀਟਿਸ਼ਨ ਹੀ ਹਾਂ ਜਿਨ੍ਹਾਂ ਕੋਲ ਆਮ ਲੋਕ ਆਪਣੇ ਬੱਚੇ ਦਾਖਲ ਕਰਾਉਣ ਲਈ ਸਿਫਾਰਸ਼ਾਂ ਕਰਾਉਂਦੇ ਹਨ। ਉਹ ਕਿਸੇ ਅਫਸਰ ਕੋਲ ਨਹੀਂ ਜਾਂਦੇ ਕਿਉਂਕਿ ਅਫਸਰ ਤਾਂ ਟਾਈਮ ਹੀ ਨਹੀਂ ਦਿੰਦੇ, ਉਨ੍ਹਾਂ ਕੋਲ ਦਫਤਰਾਂ ਦਾ ਹੋਰ ਬੜਾ ਕੰਮ ਹੁੰਦਾ ਹੈ। ਅਸੀਂ ਵੀ ਕਈ ਵਾਰ ਪ੍ਰਾਈਵੇਟ ਸਕੂਲਾਂ ਵਿੱਚ ਗਰੀਬ ਦਾ ਬੱਚਾ ਦਾਖਲ ਨਹੀਂ ਕਰਵਾ ਸਕਦੇ। ਜਿਹੜੀ ਸੋਮ ਪ੍ਰਕਾਸ਼ ਜੀ ਨੇ ਐਜੂਕੇਸ਼ਨ ਵਿੱਚ 25% ਦੀ ਗੱਲ ਕੀਤੀ ਹੈ, ਜੇ ਆਪਾਂ ਸਰਕਾਰ ਵਲੋਂ ਐਜੂਕੇਸ਼ਨ ਐਕਟ ਵਿੱਚ ਅਜਿਹਾ ਕਰਵਾ ਲਈਏ ਤਾਂ ਇਹ ਪੰਜਾਬ ਵਾਸਤੇ ਬਹੁਤ ਵੱਡੀ ਪ੍ਰਾਪਤੀ ਹੋਵੇਗੀ।

**ਮਾਨਯੋਗ ਸਪੀਕਰ** : ਤੁਸੀਂ ਕਨਕਲੂਡ ਕਰੋ ਜੀ।

**ਸ਼੍ਰੀ ਪਵਨ ਕੁਮਾਰ ਟੀਨੂ** : ਦੂਜੀ ਗੱਲ, ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਤੁਸੀਂ ਪੰਜਾਬ ਵਿੱਚ ਗਰੀਬਾਂ ਦੇ 800 ਸਕੂਲ ਬੰਦ ਕਰ ਦਿੱਤੇ। ਉਹ ਬੰਦ ਨਹੀਂ ਕਰਨੇ ਚਾਹੀਦੇ ਸੀ, ਉਨ੍ਹਾਂ ਵਾਸਤੇ ਤੁਸੀਂ ਤਰਕ ਦਿੱਤਾ ਹੈ ਕਿ ਉਥੇ ਬੱਚੇ ਘੱਟ ਹਨ। ਐਜੂਕੇਸ਼ਨ ਕੋਈ profit making ਮਹਿਕਮਾ ਨਹੀਂ ਹੈ, ਇਥੇ ਤਾਂ ਜਿੰਨਾ ਪੈਸਾ ਲਾ ਸਕਦੇ ਹੋ, ਲਗਾਓ। ਜੇ ਉਥੇ 10 ਸਟੂਡੈਂਟ ਵੀ ਹਨ ਤਾਂ ਉਨ੍ਹਾਂ ਨੂੰ ਪੜ੍ਹਾਓ। ਟੀਚਰ ਭਰਤੀ ਕਰੋ, ਪਿਛਲੀ ਸਰਕਾਰ ਵੀ 70,000-72,000 ਟੀਚਰ ਭਰਤੀ ਕਰਕੇ ਗਈ ਹੈ। ਤੁਸੀਂ ਹਰ ਗੱਲ ਤੇ 10 ਸਾਲ ਕਹਿ ਦਿੰਦੇ ਹੋ ਪਰ ਤੁਸੀਂ ਵੀ 40 ਸਾਲ ਭੁਗਤਾਏ ਹਨ,

ਐਜੂਕੇਸ਼ਨ ਦਾ ਹਾਲ ਉਹੀ ਹੈ। ਸੋ, ਇਸ ਕਰਕੇ ਆਪਾਂ ਇਸ ਐਜੂਕੇਸ਼ਨ ਦੇ ਮੁੱਦੇ ਤੇ ਸੀਰੀਅਸਲੀ, ਯੂਨਾਨੀਮਸਲੀ ਸਾਰੇ ਇਕੱਠੇ ਹੋ ਕੇ ਕੰਮ ਕਰੀਏ ਤਾਂ ਹੀ ਕੋਈ ਸੁਧਾਰ ਆ ਸਕਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਹੁਣੇ ਮੇਰੀ ਟੇਬਲ ਤੇ ਬਿਲ ਆਇਆ ਹੈ ਅਤੇ ਜਿੰਨਾ ਮੈਂ ਪੜ੍ਹ ਸਕਿਆ ਹਾਂ, ਇਸ ਵਿੱਚ ਇਕ ਅਮੈਂਡਮੈਂਟ ਇਹ ਹੈ ਕਿ ਐਜੂਕੇਸ਼ਨ ਬੋਰਡ ਵਿੱਚ ਸੀਨੀਅਰ ਵਾਈਸ ਚੇਅਰਮੈਨ ਦੀ ਪੋਸਟ ਅਬਾਲਿਸ਼ ਕੀਤੀ ਗਈ ਹੈ। ਇਸ ਬਾਰੇ ਐਜੂਕੇਸ਼ਨ ਮਨਿਸਟਰ ਸਾਹਿਬ ਦੱਸਣਗੇ। ਦੂਸਰਾ, ਜਿਹੜਾ ਚੇਅਰਮੈਨ ਪਹਿਲਾਂ ਲਗਦਾ ਸੀ ਉਹ ਸੈਂਟਰ ਜਾਂ ਸਟੇਟ ਗੌਰਮਿੰਟ ਦਾ ਕੋਈ ਗਜ਼ਟਿਡ ਅਫਸਰ, ਜਿਸ ਦਾ 10 ਸਾਲ ਦਾ ਐਕਸਪੀਰੀਐਂਸ ਹੋਵੇ, ਉਸ ਨੂੰ ਲਾਇਆ ਜਾਂਦਾ ਸੀ। ਇਹ ਅਮੈਂਡਮੈਂਟ ਪਤਾ ਨਹੀਂ ਕਿਉਂ ਆ ਰਹੀ ਹੈ ਕਿ ਪੁਰਾਣਾ ਸਿਸਟਮ ਬਦਲ ਕੇ ਸੈਂਟਰ ਜਾਂ ਸਟੇਟ ਦਾ ਆਈ.ਏ.ਐਸ. ਕੈਟਾਗਰੀ ਦਾ ਅਫਸਰ ਐਜੂਕੇਸ਼ਨ ਬੋਰਡ ਦਾ ਚੇਅਰਮੈਨ ਵੀ ਲੱਗ ਸਕਦਾ ਹੈ ਅਤੇ ਬੋਰਡ ਦਾ ਸੈਕਟਰੀ ਵੀ ਲੱਗ ਸਕਦਾ ਹੈ। I think this is the encroachment by the bureaucracy ਜਿਹੜੇ ਸਾਡੇ ਅੱਛੇ ਐਜੂਕੇਸ਼ਨਿਸਟ ਹਨ, ਇਸ ਬਾਰੇ ਮੇਰੀ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਆਪਾਂ ਕੋਈ ਅੱਛਾ ਐਜੂਕੇਸ਼ਨਿਸਟ ਕਿਉਂ ਨਹੀਂ ਲਗਾਉਂਦੇ? ਜਿਸ ਨੂੰ ਤਾਲੀਮ ਬਾਰੇ ਪਤਾ ਹੋਵੇ, ਸਿਲੇਬਸ ਬਾਰੇ ਪਤਾ ਹੋਵੇ, ਜਿਹੜਾ ਬੱਚਿਆਂ ਦੇ ਦੁੱਖ-ਦਰਦ ਅਤੇ ਗਰੀਬ ਬੱਚਿਆਂ ਦੀ ਤਕਲੀਫ਼ ਸਮਝ ਸਕਦਾ ਹੈ। ਹਰ ਗੱਲ ਵਿੱਚ ਆਈ.ਏ.ਐਸ. ਅਫਸਰ? ਮਾਫ਼ ਕਰਨਾ, they may be well trained, sharp ਪਰ ਇਹ ਜ਼ਮੀਨ ਤੋਂ ਬਹੁਤ ਬੁਰੀ ਤਰ੍ਹਾਂ ਕੱਟੇ ਹੋਏ ਹਨ। ਇਨ੍ਹਾਂ ਨੂੰ ਕੱਖ ਨਹੀਂ ਪਤਾ ਕਿ ਥੱਲੇ ਕੀ ਹੋ ਰਿਹਾ ਹੈ? ਇਹ ਚੰਡੀਗੜ੍ਹ ਲੈਵਲ ਦੇ ਜੇ ਜ਼ਿਲ੍ਹਿਆਂ ਵਿੱਚ ਜਾਂਦੇ ਹਨ ਤਾਂ they have no experience, they have no public dealing. ਇਹ ਤਾਂ ਐਮ.ਐਲ.ਏਜ਼ ਨੂੰ ਨਹੀਂ ਮਿਲਦੇ, ਆਮ ਜਨਤਾ ਨੂੰ ਤਾਂ ਇਨ੍ਹਾਂ ਨੇ ਕੀ ਮਿਲਣਾ ਹੈ? ਇਸ ਲਈ ਸੀ.ਐਮ. ਸਾਹਿਬ ਨੂੰ ਮੇਰੀ ਨਿਮਰਤਾ ਸਹਿਤ ਬੇਨਤੀ ਹੈ ਕਿ I think there are some particular persons interested in this job. ਹੋ ਸਕਦਾ ਹੈ ਕਿ ਕੋਈ 10 ਤੋਂ 12 ਸਾਲ ਦੇ ਐਕਸਪੀਰੀਐਂਸ ਵਾਲਾ ਵਿੱਚ ਆਉਂਦਾ ਹੋਵੇ, 15 ਸਾਲ ਦੇ ਐਕਸਪੀਰੀਐਂਸ ਵਾਲਾ ਕੋਈ ਆਦਮੀ ਹੋਣਾ ਹੈ, this amendment is being done to favour some particular persons to get the plum posts of Chairman, Education Board and the Secretary.

ਸਪੀਕਰ ਸਾਹਿਬ, ਅਗਲੀ ਗੱਲ ਇਹ ਹੈ ਜੀ ਕਿ ਇਸ ਵਰ੍ਹੇ ਪੰਜਾਬ ਸਕੂਲ ਸਿੱਖਿਆ ਬੋਰਡ ਵਿਦਿਆਰਥੀਆਂ ਨੂੰ ਟੈਕਸਟ ਬੁੱਕਸ ਮੁਹੱਈਆ ਨਹੀਂ ਕਰਵਾ ਸਕਿਆ ਕਿਉਂਕਿ ਜਿਹੜਾ ਪੰਜਾਬ ਸਰਕਾਰ ਨੇ 229 ਕਰੋੜ ਰੁਪਿਆ ਦੇਣਾ ਸੀ, ਉਹ ਨਹੀਂ ਦਿੱਤਾ ਗਿਆ। ਮਗਰਲੀ ਸਰਕਾਰ ਵਾਲੇ ਵੀ ਇੱਥੇ ਬੈਠੇ ਹਨ ਜੀ। ਐਤਕੀਂ ਬੱਚਿਆਂ ਕੋਲ ਇਮਤਿਹਾਨ ਦੇਣ ਮੌਕੇ ਵੀ ਕਿਤਾਬਾਂ ਨਹੀਂ ਸਨ। ਮੈਂ ਤਾਂ ਹੈਰਾਨ ਹਾਂ ਕਿ ਬੱਚੇ ਬਿਨਾਂ ਕਿਤਾਬਾਂ ਤੋਂ ਪੜ੍ਹਦੇ ਕਿਵੇਂ ਹੋਣਗੇ? ਉਨ੍ਹਾਂ ਨੂੰ ਕੌਣ ਅਤੇ ਕਿਵੇਂ ਪੜ੍ਹਾਉਂਦਾ ਹੋਵੇਗਾ? ਫਿਰ ਆਪਾਂ ਕਹਿੰਦੇ ਹਾਂ ਕਿ ਰਿਜ਼ਲਟ ਮਾੜਾ ਆਉਂਦਾ ਹੈ। ਰਿਜਲਟ ਤਾਂ ਮਾੜਾ ਆਉਣਾ ਹੀ ਹੈ, ਜੇਕਰ ਪੜ੍ਹਨ ਵਾਲੇ ਬੱਚੇ ਕੋਲ ਕਿਤਾਬਾਂ ਹੀ ਨਹੀਂ ਹੋਣਗੀਆਂ, ਬੱਚਿਆਂ ਨੂੰ ਪਤਾ ਹੀ ਨਹੀਂ ਹੈ ਕਿ ਮੈਂ ਜਿਸ ਚੀਜ਼ ਦਾ ਇਮਤਿਹਾਨ ਦੇਣ ਲੱਗਿਆ ਹਾਂ, ਉਸ ਬਾਰੇ ਕਿਤਾਬ ਵਿੱਚ ਕੀ ਹੈ, ਉਸ ਕੋਲ ਕਿਤਾਬ ਹੀ ਨਹੀਂ ਹੈ ਜੀ। ਫਿਰ ਬੱਚੇ ਨੇ ਕਿਸ ਚੀਜ਼ ਦਾ ਇਮਤਿਹਾਨ ਦੇਣਾ ਹੈ ਜੀ?

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ ਜੀ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਪੁਆਇੰਟ ਦੀ ਗੱਲ ਨਹੀਂ ਹੈ ਜੀ, ਇਹ ਅਮੈਂਡਮੈਂਟ ਵਾਲਾ ਤਾਂ ਦੇਖੋ ਜੀ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਤੌਰ ਤੇ ਗੱਲ ਕਹਿ ਰਿਹਾ ਹਾਂ। ਐਜੂਕੇਸ਼ਨ ਮਨਿਸਟਰ ਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਉਹ ਜਦੋਂ ਜਵਾਬ ਦੇਣਗੇ ਤਾਂ ਇਸ ਬਾਰੇ ਵੀ ਕਲੈਰੀਫਿਕੇਸ਼ਨ ਦੇ ਦੇਣਗੇ। ਹਰ ਗੱਲ ਦਾ ਜਵਾਬ ਨਾਲ ਦੇ ਨਾਲ ਨਹੀਂ ਦੇਣਾ ਹੁੰਦਾ। ਉਹ ਬਾਅਦ ਵਿੱਚ ਇਨ੍ਹਾਂ ਪੁਆਇੰਟਸ ਤੇ ਬੋਲਣਗੇ। ਤੁਸੀਂ ਆਪਣੀ ਗੱਲ ਕਹਿ ਦਿੱਤੀ ਹੈ, ਮੰਤਰੀ ਜੀ ਬਾਅਦ ਵਿੱਚ ਜਵਾਬ ਦੇ ਦੇਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਠੀਕ ਹੈ ਜੀ। ਉਦੋਂ ਇਹ ਇਸ ਬਾਰੇ ਜਵਾਬ ਦੇ ਦੇਣ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਪਲੀਜ਼, ਬੈਠੋ ਜੀ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਜੀ...

**ਮਾਨਯੋਗ ਸਪੀਕਰ:** ਅਮਨ ਜੀ, ਪਲੀਜ਼, ਬੈਠੋ ਜੀ। ਹੋ ਗਿਆ ਹੈ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੇਰਾ ਬੜਾ ਇੰਪਾਰਟੈਂਟ ਪੁਆਇੰਟ ਹੈ ਜੀ।

**ਮਾਨਯੋਗ ਸਪੀਕਰ:** ਨਹੀਂ ਜੀ। ਬੜੇ ਇੰਪਾਰਟੈਂਟ ਪੁਆਇੰਟਸ ਹੋ ਚੁੱਕੇ ਹਨ। (ਵਿਘਨ, ਸ਼ੋਰ) ਬੈਠੋ ਜੀ। ਬੈਠੋ। ਮੰਤਰੀ ਜੀ ਬੋਲਣਗੇ....

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਬੱਚਿਆਂ ਦੀ ਲਾਈਫ ਦਾ ਸਵਾਲ ਹੈ ਜੀ...(ਵਿਘਨ) ਬੱਚਿਆਂ ਦੀ ਜ਼ਿੰਦਗੀ ਦਾ ਸਵਾਲ ਹੈ....

**ਮਾਨਯੋਗ ਸਪੀਕਰ:** ਨਹੀਂ ਜੀ, ਬੈਠੋ। ਮੰਤਰੀ ਜੀ।

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ):** ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਹੇਠ ਹਮੇਸ਼ਾ ਹੀ ਐਜੂਕੇਸ਼ਨ ਨੂੰ ਪ੍ਰਾਇਰਟੀ ਤੇ ਰੱਖਿਆ ਹੈ।

**ਸ਼੍ਰੀ ਸੋਮ ਪ੍ਰਕਾਸ਼:** ** **

---

** ** Not recorded as ordered by the Chair.

**ਮਾਨਯੋਗ ਸਪੀਕਰ:** ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾਂ ਕਿਹਾ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ :** ਇਹ ਸਾਰਾ ਕੈਪਟਨ ਸਾਹਿਬ ਦਾ, ਸਾਡੇ ਮੁੱਖ ਮੰਤਰੀ ਸਾਹਿਬ ਦਾ ਇਨੀਸ਼ੀਏਟਿਵ ਹੈ ਕਿ ਅਸੀਂ ਪੰਜਾਬ ਦੇ ਵਿੱਚ ਕੁਆਲਟੀ ਐਜੂਕੇਸ਼ਨ ਦੇਈਏ ਕਿਉਂਕਿ ਕਿਸੇ ਵੀ ਸੂਬੇ ਦੀ ਬਿਹਤਰੀ ਵਾਸਤੇ ਐਜੂਕੇਸ਼ਨ....(ਵਿਘਨ, ਸ਼ੋਰ) ਪਲੀਜ਼, ਡਿਸਟਰਬ ਨਾ ਕਰੋ।

(ਇਸ ਸਮੇਂ ਵੀ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਸੋਮ ਪ੍ਰਕਾਸ਼ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਮੰਤਰੀ ਜੀ, please carry on.

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ :** ਕਿਸੇ ਵੀ ਸੂਬੇ ਦੀ ਤਰੱਕੀ ਵਿੱਚ ਐਜੂਕੇਸ਼ਨ ਦਾ ਬਹੁਤ ਵੱਡਾ ਹੱਥ ਹੁੰਦਾ ਹੈ ਕਿਉਂਕਿ ਆਉਣ ਵਾਲੀਆਂ ਪੀੜ੍ਹੀਆਂ, ਜਿਹੜੇ ਬੱਚੇ ਹਨ, ਜਿਹੜੇ ਸੂਬੇ ਦਾ ਭਵਿੱਖ ਹਨ, ਅਸੀਂ ਉਨ੍ਹਾਂ ਲਈ ਕੁਝ ਚੰਗਾ ਕਰਨਾ ਚਾਹੁੰਦੇ ਹਾਂ। ਤੁਸੀਂ ਦੇਖਿਆ ਹੋਵੇਗਾ ਕਿ ਸਾਡੇ ਵਲੋਂ ਹਰ ਰੋਜ਼ ਐਜੂਕੇਸ਼ਨ ਦੀ ਬਿਹਤਰੀ ਵਾਸਤੇ ਕੋਈ ਨਾ ਕੋਈ ਸੋਧ ਜਾਂ ਬਹੁਤ ਸਾਰੇ ਚੰਗੇ ਸਟੈਪਸ ਲਏ ਗਏ ਹਨ ਕਿਉਂਕਿ ਸਾਨੂੰ ਕੈਪਟਨ ਅਮਰਿੰਦਰ ਸਿੰਘ ਜੀ ਦਾ ਮਾਰਗ ਦਰਸ਼ਨ ਹੈ ਅਤੇ ਐਜੂਕੇਸ਼ਨ ਸਬੰਧੀ ਉਹ always aware ਹਨ। ਉਹ ਸਾਨੂੰ ਹਰ ਵੇਲੇ ਸਪੋਰਟ ਕਰਦੇ ਹਨ ਔਰ ਸਾਡਾ ਪਹਿਲਾ ਕੰਮ ਇਹੀ ਹੈ ਕਿ ਅਸੀਂ ਸਿੱਖਿਆ ਦਾ ਮਿਆਰ ਕਿਸੇ ਤਰ੍ਹਾਂ ਉੱਤੇ ਚੁੱਕੀਏ। ਇੱਥੇ ਗੱਲ regulatory body ਬਾਰੇ ਹੋਈ ਹੈ। ਪਹਿਲਾਂ ਤਾਂ ਮੈਂ ਗੱਲ ਕਰਾਂਗੀ ਕਿ ਪ੍ਰਾਈਵੇਟ ਸਕੂਲਾਂ ਉਤੇ regulatory body ਬਣੀ ਹੋਈ ਹੈ। ਜੇ ਕੋਈ ਵੀ ਸਕੂਲ ਫੀਸ ਵਧਾਉਣ ਸਬੰਧੀ ਉਲੰਘਣਾ ਕਰਦਾ ਹੈ ਜਾਂ 8% ਤੋਂ ਜ਼ਿਆਦਾ ਵਾਧਾ ਚਾਰਜ ਕਰ ਰਿਹਾ ਹੈ ਤਾਂ ਇਸ ਬਾਰੇ ਕਮਿਸ਼ਨਰ, ਡੀ.ਈ.ਓਜ਼, ਸਰਕਲ ਐਜੂਕੇਸ਼ਨ ਅਫਸਰ ਅਤੇ ਦੋ eminent educationists ਦੀ ਬਾਡੀ ਬਣੀ ਹੋਈ ਹੈ। ਇਸ ਬਾਰੇ ਉਨ੍ਹਾਂ ਕੋਲ ਜਾ ਕੇ ਕਿਹਾ ਜਾ ਸਕਦਾ ਹੈ ਤਾਂ ਕਿ ਸਕੂਲ ਦਾ ਥਰਡ ਪਾਰਟੀ ਆਡਿਟ ਹੋ ਸਕੇ। School has to explain ਕਿ ਉਹ 8% ਫੀਸ ਕਿਉਂ ਵਧਾ ਰਿਹਾ ਹੈ?

ਸੈਕੰਡਲੀ, ਇੱਥੇ ਕਿਤਾਬਾਂ ਬਾਰੇ ਗੱਲ ਹੋਈ ਹੈ। ਠੀਕ ਹੈ, ਇਹ ਬਹੁਤ ਹੀ burning issue ਸੀ ਲੇਕਿਨ ਮੈਂ ਐਸ਼ਿਓਰ ਕਰਦੀ ਹਾਂ ਔਰ ਐਸ਼ੋਰੈਂਸ ਦਿੰਦੀ ਹਾਂ ਕਿ ਅਗਲੇ ਸਾਲ ਦੀਆਂ ਕਿਤਾਬਾਂ ਔਰ ਯੂਨੀਫਾਰਮ 28 ਫਰਵਰੀ ਤੱਕ ਬੱਚਿਆਂ ਨੂੰ ਅਵੇਲੇਬਲ ਹੋ ਜਾਣਗੀਆਂ।(ਥੰਪਿੰਗ)

ਥਰਡਲੀ, ਸਿੱਧੂ ਸਾਹਿਬ ਨੇ ਇੱਥੇ ਬਹੁਤ ਅੱਛੀ ਗੱਲ ਕੀਤੀ ਹੈ ਕਿ ਗਰੀਬ ਬੱਚਿਆਂ ਵਾਸਤੇ ਕੁਝ ਹੋਣਾ ਚਾਹੀਦਾ ਹੈ। ਮੈਂ ਦੱਸਣਾ ਚਾਹਾਂਗੀ ਕਿ ਅਸੀਂ ਬਹੁਤ ਹੀ ਦੂਰਅੰਦੇਸ਼ੀ ਵਾਲਾ ਇੱਕ ਫੈਸਲਾ ਲਿਆ ਹੈ। ਅਸੀਂ ਆਰ.ਟੀ.ਈ. ਐਕਟ ਤਹਿਤ ਛੇ ਸਾਲ ਦੀ ਉਮਰ ਤੋਂ ਪਹਿਲਾਂ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿੱਚ ਐਡਮਿਸ਼ਨ ਨਹੀਂ ਦੇ ਸਕਦੇ ਸੀ। ਹੁਣ ਅਸੀਂ ਇੱਕ ਬੜਾ ਕ੍ਰਾਂਤੀਕਾਰੀ ਸਟੈਪ ਲੈ ਕੇ ਤਿੰਨ ਸਾਲ ਦੇ ਬੱਚਿਆਂ ਨੂੰ ਵੀ ਸਰਕਾਰੀ ਸਕੂਲਾਂ ਵਿੱਚ ਐਡਮਿਸ਼ਨ ਦਿੱਤੀ ਹੈ।(ਥੰਪਿੰਗ) ਉਹ ਇਸ ਕਰਕੇ ਕਿਉਂਕਿ ਅੱਜਕਲ੍ਹ ਕੋਈ ਵੀ ਮਾਂ-ਬਾਪ ਛੇ ਸਾਲ ਦਾ ਬੱਚਾ ਘਰ ਵਿੱਚ ਨਹੀਂ ਬਿਠਾਉਂਦਾ। ਪ੍ਰਾਈਵੇਟ ਸਕੂਲਾਂ ਵਾਲੇ ਤਿੰਨ ਸਾਲ ਦੇ ਬੱਚੇ ਦੀ ਐਡਮਿਸ਼ਨ ਵੀ ਕਰ ਲੈਂਦੇ ਹਨ। ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਹੀ ਅਸੀਂ ਇਹ ਫੈਸਲਾ ਕੀਤਾ ਹੈ। ਸਾਰੇ ਹਿੰਦੁਸਤਾਨ ਵਿੱਚ ਪੰਜਾਬ ਨੇ ਇਸ ਗੱਲ ਵਿੱਚ ਲੀਡ ਲਈ ਹੈ ਕਿ ਅਸੀਂ ਪੰਜਾਬ ਵਿੱਚ ਪ੍ਰੀ-ਪ੍ਰਾਇਮਰੀ ਐਜੂਕੇਸ਼ਨ ਸ਼ੁਰੂ ਕੀਤੀ ਹੈ।(ਥੰਪਿੰਗ) ਸਾਡੇ

[ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ]
ਕੋਲ ਇਕੋ ਹੀ ਆਪਸ਼ਨ ਸੀ ਜਾਂ ਤਾਂ ਛੇ ਸਾਲ ਤੱਕ ਬੱਚੇ ਨੂੰ ਘਰ ਬਿਠਾਇਆ ਜਾਵੇ ਜਾਂ ਫਿਰ ਪ੍ਰਾਈਵੇਟ ਸਕੂਲਾਂ ਵਿੱਚ ਬੱਚਿਆਂ ਨੂੰ ਭੇਜਿਆ ਜਾਵੇ ਲੇਕਿਨ ਗਰੀਬ ਮਾਂ-ਬਾਪ ਆਪਣੇ ਬੱਚੇ ਨੂੰ ਪ੍ਰਾਈਵੇਟ ਸਕੂਲਾਂ ਵਿੱਚ ਭੇਜਣਾ ਅਫੋਰਡ ਨਹੀਂ ਕਰ ਸਕਦੇ ਸਨ। ਉਨ੍ਹਾਂ ਵਾਸਤੇ ਇਹ ਇੱਕ ਬੰਦ ਦਰਵਾਜ਼ਾ ਸੀ, ਜੋ ਖੋਲ੍ਹਿਆ ਗਿਆ ਹੈ ਕਿ ਆਓ ਤੁਸੀਂ ਤਿੰਨ ਸਾਲ ਦੇ ਬੱਚੇ ਨੂੰ ਸਾਡੇ ਕੋਲ ਭੇਜੋ ਤਾਂ ਕਿ ਅਸੀਂ ਉਸ ਨੂੰ ਸ਼ੁਰੂ ਤੋਂ ਲੈ ਕੇ ਨਰਸਰੀ, ਐਲ.ਕੇ.ਜੀ., ਅੱਪਰ ਕੇ.ਜੀ. ਆਪਣੇ ਸਕੂਲਾਂ ਵਿੱਚ ਹੀ ਪੜ੍ਹਾਈਏ। ਕਨਕਰੰਟ ਲਿਸਟ, ਕਨਕਰੰਟ ਰਜਿਸਟਰ, ਕਨਕਰੰਟ ਐਡਮਿਸ਼ਨ ਔਰ ਸਿਰਫ਼ ਇਕ ਘੰਟੇ ਵਾਸਤੇ ਐਜੂਕੇਸ਼ਨ ਵਿਭਾਗ ਵਿਚੋਂ ਟੀਚਰ ਉਥੇ ਜਾ ਕੇ ਉਸ ਬੱਚੇ ਨੂੰ ਪੜ੍ਹਾਏਗਾ, ਕੁਝ ਖਿਡਾਉਣੇ ਦੇਵੇਗਾ ਤਾਂ ਕਿ ਉਸਦੀ ਮੋਟੀਵੇਸ਼ਨ ਹੋਵੇ। ਜਦੋਂ ਉਹ ਬੱਚਾ ਪਹਿਲੀ ਕਲਾਸ ਵਿਚ ਆਵੇਗਾ ਤਾਂ ਉਸ ਨੂੰ basic knowledge ਜ਼ਰੂਰ ਹੋਵੇਗੀ। ਅੱਜ ਤੁਹਾਨੂੰ ਪਤਾ ਹੀ ਹੈ ਕਿ ਜਦੋਂ ਅਸੀਂ ਸਰਕਾਰੀ ਸਕੂਲ ਵਿਚ 6 ਸਾਲ ਦਾ ਬੱਚਾ ਭਰਤੀ ਕਰਦੇ ਹਾਂ ਤਾਂ ਉਹ ਬਿਲਕੁਲ ਬਲੈਂਕ ਹੁੰਦਾ ਹੈ, ਉਸ ਨੂੰ ਕੁਝ ਨਹੀਂ ਆਉਂਦਾ।

ਇਕ ਹੋਰ ਗੱਲ ਇੱਥੇ ਹੋਈ ਹੈ ਕਿ 800 ਸਕੂਲ ਬੰਦ ਹੋ ਰਹੇ ਹਨ। ਮੈਨੂੰ ਲਗਦਾ ਹੈ ਕਿ ਇਸ ਤਰ੍ਹਾਂ ਦੀ ਬਿਆਨਬਾਜ਼ੀ ਠੀਕ ਨਹੀਂ ਹੈ। ਅਸੀਂ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ 800 ਸਕੂਲਾਂ ਵਿਚੋਂ ਕਈ ਸਕੂਲ ਅਜਿਹੇ ਹਨ, ਜਿਨ੍ਹਾਂ ਵਿਚ ਕੇਵਲ ਇਕ ਬੱਚਾ ਪੜ੍ਹ ਰਿਹਾ ਹੈ ਅਤੇ ਦੋ ਟੀਚਰ ਹਨ। ਮੇਰੇ ਕੋਲ ਅੱਜ ਪੂਰੀ ਡਿਟੇਲ ਨਹੀਂ ਹੈ, ਨਹੀਂ ਤਾਂ ਮੈਂ ਤੁਹਾਨੂੰ ਦੱਸਦੀ ਕਿ ਕਿਸੇ ਸਕੂਲ ਵਿਚ 6 ਬੱਚੇ ਹਨ ਅਤੇ 6 ਟੀਚਰ ਹਨ। ਫਿਰ ਕਿਉਂ ਨਾ ਉਹ ਇਕ ਬੱਚਾ ਵੀ 20 ਬੱਚਿਆਂ ਨਾਲ ਜਾ ਕੇ ਬੈਠੇ? ਇਸ ਨਾਲ ਟੀਚਰਾਂ ਦੀ ਘਾਟ ਵੀ ਪੂਰੀ ਹੋ ਜਾਵੇਗੀ। ਤੁਹਾਨੂੰ ਪਤਾ ਹੈ ਕਿ ਸਾਡੇ ਕੋਲ ਪੂਰੇ ਟੀਚਰ ਅਵੇਲੇਬਲ ਨਹੀਂ ਹਨ। ਹਾਲਾਂ ਕਿ ਅਸੀਂ job fair ਵਿਚ, ਜਿਹੜਾ ਮਾਨਯੋਗ ਮੁੱਖ ਮੰਤਰੀ ਜੀ ਦਾ ਇਨੀਸ਼ੀਏਟਿਵ ਸੀ, ਉਸ ਵਿਚ ਅਸੀਂ ਐਜੂਕੇਸ਼ਨ ਦੇ ਖੇਤਰ ਵਿੱਚ 1600 ਸਰਕਾਰੀ ਜਾਬਸ ਦਿੱਤੀਆਂ ਹਨ। ਹੁਣ ਅਸੀਂ 3582 ਪੋਸਟਾਂ ਹੋਰ ਕੱਢੀਆਂ ਹਨ।

ਸਾਡੀ ਪਲੈਨਿੰਗ ਹੈ ਸਿੱਖਿਆ ਨੂੰ ਰੈਸ਼ਨੇਲਾਈਜੇਸ਼ਨ ਕਰਨਾ। ਇਸ ਨਾਲ ਪਿਕਚਰ ਬਿਲਕੁਲ ਕਲੀਅਰ ਹੋ ਜਾਵੇਗੀ ਕਿ ਕਿੰਨੇ ਟੀਚਰਾਂ ਦੀ ਕਿਹੜੇ ਸਕੂਲ ਵਿਚ ਲੋੜ ਹੈ? ਅਸੀਂ ਟੀਚਰਾਂ ਦੀ ਘਾਟ ਵੀ ਹੌਲੀ ਹੌਲੀ ਪੂਰੀ ਕਰ ਰਹੇ ਹਾਂ। ਇਕ ਹੋਰ ਸਾਡੀ ਤਜਵੀਜ਼ ਹੈ, ਹਾਲੇ ਫਾਈਨਲ ਨਹੀਂ ਹੈ ਪਰ ਅਸੀਂ ਸਰਹੱਦੀ ਇਲਾਕਿਆਂ ਵਿਚ ਟੀਚਰਾਂ ਦੀ ਘਾਟ ਪੂਰਾ ਕਰਨ ਬਾਰੇ ਸੋਚ ਰਹੇ ਹਾਂ। ਇਸ ਵਾਸਤੇ ਅਸੀਂ ਸਭ ਤੋਂ ਪਹਿਲਾਂ ਟੀਚਰਾਂ ਦੀਆਂ ਆਰਜ਼ੀ ਡਿਊਟੀਆਂ ਖ਼ਤਮ ਕੀਤੀਆਂ ਹਨ ਕਿਉਂਕਿ ਸਰਹੱਦੀ ਸਕੂਲਾਂ ਵਿਚ ਕੋਈ ਵੀ ਜਾਣ ਨੂੰ ਤਿਆਰ ਨਹੀਂ ਹੁੰਦਾ। ਸੋ, ਅਸੀਂ ਇਹ ਕੀਤਾ ਹੈ ਕਿ ਜਿਥੇ ਤੁਹਾਡੀ ਡਿਊਟੀ ਹੈ, ਉਥੇ ਜਾਓ। ਸਰਹੱਦੀ ਖੇਤਰ ਵਾਸਤੇ ਅਸੀਂ ਇਕ ਨਵਾਂ ਕਾਡਰ ਤਿਆਰ ਕਰ ਰਹੇ ਹਾਂ। ਜਿਹੜੇ ਸਾਡੇ 6 ਬਾਰਡਰ ਏਰੀਏ ਹਨ, ਉਨ੍ਹਾਂ ਸਰਹੱਦੀ ਖੇਤਰਾਂ ਵਿਚ ਇਕ ਸਪੈਸ਼ਲ ਕਾਡਰ ਹੋਵੇਗਾ, ਉਹ ਟੀਚਰ ਉਨ੍ਹਾਂ ਜ਼ਿਲ੍ਹਿਆਂ ਵਿਚ ਹੀ ਕੰਮ ਕਰਨਗੇ, ਉਨ੍ਹਾਂ ਟੀਚਰਾਂ ਵਾਸਤੇ ਉਥੇ ਹੀ promotion avenues ਖੋਲ੍ਹਾਂਗੇ। ਪਿਛਲੇ 10 ਸਾਲਾਂ ਵਿਚ ਟੀਚਰਾਂ ਦੀ ਕੋਈ ਵੀ ਪ੍ਰਮੋਸ਼ਨ ਨਹੀਂ ਹੋ ਰਹੀ ਸੀ। ਸਾਡੇ ਲਈ ਬੜੇ ਮਾਣ ਦੀ ਗੱਲ ਹੈ ਅਤੇ ਮੈਨੂੰ ਹਾਊਸ ਵਿਚ ਦੱਸਦਿਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਅਸੀਂ ਹਰ ਕੇਡਰ ਚਾਹੇ ਈ.ਟੀ.ਟੀ. ਟੀਚਰ ਹੈ, ਚਾਹੇ ਸਾਇੰਸ ਟੀਚਰ ਹੈ, ਚਾਹੇ ਮੈਥਸ ਟੀਚਰ ਹੈ, ਚਾਹੇ ਲੈਕਚਰਾਰ ਹੈ, ਚਾਹੇ ਪ੍ਰਿੰਸੀਪਲ ਹਨ, ਅਸੀਂ ਸਾਰਿਆਂ ਦੀਆਂ ਪ੍ਰੋਮੋਸ਼ਨਾਂ ਕੀਤੀਆਂ ਹਨ। ਸੋ, ਇਸ ਨਾਲ ਟੀਚਰਾਂ ਨੂੰ ਵੀ ਮੋਟੀਵੇਸ਼ਨ ਮਿਲਦੀ ਹੈ ਤਾਂ ਕਿ ਉਹ ਹੋਰ ਅੱਛਾ ਕੰਮ ਕਰਨ। ਇਥੇ ਇਕ ਗੱਲ ਹੋਰ ਆਈ ਕਿ ਸਕੂਲਾਂ ਦਾ ਡਿਸਟੈਂਸ ਕਾਫੀ ਦੂਰ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਪੰਜਾਬ ਵਿਚ ਕੋਈ ਵੀ ਸਰਕਾਰੀ ਸਕੂਲ ਇਕ ਕਿਲੋਮੀਟਰ ਤੋਂ ਜ਼ਿਆਦਾ ਦੂਰ ਨਹੀਂ ਹੈ। ਸੋ, ਇਸ ਕਰਕੇ ਟਰਾਂਸਪੋਰਟ ਦਾ ਕੋਈ ਇਸ਼ੂ ਨਹੀਂ ਹੈ।

ਹੁਣ ਮੈਂ ਇਸ ਬਿਲ ਬਾਰੇ ਗੱਲ ਕਰਦੀ ਹਾਂ। ਇਥੇ ਪਿਛਲੀ ਸਰਕਾਰ ਵੇਲੇ ਇਕ superfluous post ਸੀਨੀਅਰ ਵਾਈਸ ਚੇਅਰਮੈਨ ਦੀ ਸੀ, ਸ਼ਾਇਦ ਪਿਛਲੀ ਸਰਕਾਰ ਨੇ ਕਿਸੇ ਨੂੰ ਅਕੰਮੋਡੇਟ ਕਰਨਾ ਸੀ। ਪੰਜਾਬ ਸਕੂਲ ਐਜੂਕੇਸ਼ਨ ਬੋਰਡ ਐਕਟ, 1969 ਵਿੱਚ ਚੇਅਰਮੇਨ, ਵਾਈਸ ਚੇਅਰਮੈਨ ਅਤੇ ਸੈਕਟਰੀ ਦੀਆਂ ਪੋਸਟਾਂ ਹਨ ਪਰ ਸਪੈਸ਼ਲੀ ਸੀਨੀਅਰ ਵਾਈਸ ਚੇਅਰਮੈਨ ਦੀ ਪੋਸਟ ਕ੍ਰੀਏਟ ਕੀਤੀ ਗਈ। ਮੈਂ ਸਮਝਦੀ ਹਾਂ ਕਿ ਇਹ superfluous post ਹੈ। ਇਹ ਇਕ extra financial burden ਹੈ। ਸੋ, ਅਸੀਂ ਇਸ ਪੋਸਟ ਨੂੰ ਅਬਾਲਿਸ਼ ਕਰਨ ਵਾਸਤੇ ਇਹ ਬਿਲ ਲਿਆਂਦਾ ਹੈ। ਦੂਜੀ ਗੱਲ ਪਿਛਲੀ ਸਰਕਾਰ ਨੇ ਜਿਹੜਾ ਚੇਅਰਮੈਨ ਲਗਾਇਆ ਸੀ, ਉਸ ਦਾ ਤਜ਼ਰਬਾ ਘਟਾ ਕੇ 10 ਸਾਲ ਕਰ ਦਿੱਤਾ ਸੀ ਜਦ ਕਿ ਐਕਟ ਦੇ ਅਧੀਨ 15 ਸਾਲ ਦਾ ਤਜ਼ਰਬਾ ਚਾਹੀਦਾ ਹੈ। ਅਸੀਂ ਕੁਝ ਨਹੀਂ ਕੀਤਾ। ਅਸੀਂ ਸਿਰਫ਼ ਉਹ ਪਹਿਲੀ ਪੁਜ਼ੀਸ਼ਨ ਨੂੰ ਬਹਾਲ ਕਰਨ ਵਾਸਤੇ ਇਹ ਬਿਲ ਲੈ ਕੇ ਆਏ ਹਾਂ। ਕੋਈ ਵੀ ਜਿਹੜਾ ਇੱਥੇ ਚੇਅਰਮੈਨ ਲੱਗੇ, ਉਸ ਦਾ ਐਕਪੀਰੀਐਂਸ 15 ਸਾਲ ਤੋਂ ਘੱਟ ਨਹੀਂ ਹੋਣਾ ਚਾਹੀਦਾ ਤਾਂਕਿ ਉਸ ਦਾ ਬਿਹਤਰ ਵਿਜ਼ਨ ਹੋਵੇ, ਕੁਆਲੀਫਾਈਡ ਹੋਵੇ ਕਿਉਂਕਿ ਉਸ ਨੇ ਸਿਲੇਬਸ ਨੂੰ ਵੀ ਦੇਖਣਾ ਹੈ ਅਤੇ ਹੋਰ ਵੀ ਬਾਕੀ ਜ਼ਿੰਮੇਦਾਰੀਆਂ ਨਿਭਾਉਣੀਆਂ ਹਨ। ਸੋ, ਅਸੀਂ ਕੋਈ ਨਵੀਂ ਚੀਜ਼ ਨਹੀਂ ਲੈ ਕੇ ਆਏ। ਅਸੀਂ ਜੋ 1969 ਦਾ ਐਕਟ ਸੀ, ਉਹੀ ਬਹਾਲ ਕਰਨ ਵਾਸਤੇ ਇਥੇ ਬਿਲ ਲੈ ਕੇ ਆਏ ਹਾਂ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 13**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 13 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(**ਆਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 13 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਚੇਰੀ ਸਿੱਖਿਆ ਅਤੇ ਸਕੂਲ ਸਿੱਖਿਆ ਰਾਜ ਮੰਤਰੀ (ਸ਼੍ਰੀਮਤੀ ਅਰੁਨਾ ਚੌਧਰੀ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ –

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2017, ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## *4.* The Punjab Agricultural Produce Markets (Third Amendment) Bill, 2017 *(Replacing Ordinance)*

**ਮਾਨਯੋਗ ਸਪੀਕਰ** : ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**Finance, Planning and Employment Generation Minister (Sardar Manpreet Singh Badal):** Sir, I beg to introduce that the Punjab Agricultural Produce Markets (Third Amendment) Bill, 2017.

Sir I also beg to move -

That the Punjab Agricultural Produce Markets (Third Amendment) Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਤੀਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ? ਹਾਂ ਜੀ, ਸ਼ਰਮਾ ਜੀ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਇਹ ਬਿਲ ਅੱਧਾ ਘੰਟਾ ਪਹਿਲਾਂ ਹੀ ਸਾਨੂੰ ਮਿਲਿਆ ਹੈ। ਇਸ ਬਿਲ ਵਿੱਚ ਜਿਹੜੀ ਮਾਰਕੀਟ ਫੀਸ ਹੈ, ਉਹ 2% ਤੋਂ ਵਧਾ ਕੇ 3% ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਸ ਦਾ ਸਿੱਧਾ ਅਸਰ ਕਿਸਾਨ ਤੇ ਪੈਣਾ ਹੈ ਕਿਉਂਕਿ ਗੁਆਂਢੀ ਸੂਬਿਆਂ ਵਿੱਚ 2% ਮਾਰਕੀਟ ਫੀਸ ਹੈ, ਸਾਡੇ 3% ਹੋ ਜਾਣੀ ਹੈ। ਵਪਾਰੀ ਇੱਕ ਪਰਸੈਂਟ ਘੱਟ ਰੇਟ ਤੇ ਪੰਜਾਬ ਦੀ ਪਰਚੇਜ਼ ਕਰਨਗੇ। ਜਿਸ ਦਾ ਸਿੱਧਾ ਨੁਕਸਾਨ ਕਿਸਾਨ ਨੂੰ ਪੈਣਾ ਹੈ। ਕਿਸਾਨ ਤਾਂ ਪਹਿਲਾਂ ਹੀ ਆਤਮ ਹੱਤਿਆ ਕਰ ਰਿਹਾ ਹੈ। ਪਹਿਲਾਂ ਹੀ ਸਰਕਾਰ 90,000 ਕਰੋੜ ਰੁਪਏ ਦੀ ਕਰਜ਼ਾ ਮੁਆਫੀ ਦੀ ਅਨਾਊਂਸਮੈਂਟ ਤੋਂ 9000 ਕਰੋੜ ਰੁਪਏ ਤੇ ਆ ਗਈ ਹੈ ਤੇ ਉਹ ਵੀ ਅੱਜ ਤੱਕ ਨਹੀਂ ਹੋਇਆ। ਦੂਸਰਾ, ਜਦੋਂ 3% ਟੈਕਸ ਹੋ ਜਾਣਾ ਹੈ ਤਾਂ ਸਰਕਾਰੀ ਖਰੀਦ ਵੇਲੇ 2% ਤੋਂ 3% ਦਾ ਐਮ.ਐਸ.ਪੀ. ਤੇ ਵੀ ਅਫੈਕਟ ਹੋਣਾ ਹੈ। ਮੈਂ ਸਮਝਦਾ ਹਾਂ ਕਿ ਐਮ.ਐਸ.ਪੀ. ਘਟੇਗਾ ਅਤੇ ਇਹ ਇੱਕ ਤਰੀਕੇ ਦੇ ਨਾਲ ਸਿੱਧਾ ਕਿਸਾਨ ਤੇ ਬਰਡਨ ਹੈ। ਕਿਸਾਨ ਪਹਿਲਾਂ ਹੀ ਤੰਗ ਹੈ। ਮੈਂ ਸਮਝਦਾ ਹਾਂ ਇਹ ਜਿਹੜਾ ਬਿਲ ਹੈ, ਇਸ ਵਿੱਚ ਟੈਕਸ ਵਧਾਇਆ ਨਹੀਂ ਜਾਣਾ ਚਾਹੀਦਾ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬਹੁਤ ਲੈਜੇਟੀਮੇਟ ਇਸ਼ੂ ਰੇਜ਼ ਕੀਤਾ ਹੈ ਕਿ ਮਾਰਕੀਟ ਕਮੇਟੀ ਵੀ ਇਨਕ੍ਰੀਜ਼ ਕੀਤੀ ਗਈ ਹੈ ਅਤੇ ਰੂਰਲ ਡਿਵੈਲਪਮੈਂਟ ਫੰਡ ਦੇ ਵਿੱਚ ਵੀ ਵਾਧਾ ਕੀਤਾ ਗਿਆ ਹੈ। ਇਸ ਵਿੱਚ ਬੇਨਤੀ ਹੈ ਕਿ ਜਿਹੜੀਆਂ ਤਾਂ ਐਮ.ਐਸ.ਪੀ. ਕਰਾਪਸ ਹਨ, ਉਸ ਦਾ ਤਾਂ ਜ਼ਿਮੀਂਦਾਰਾਂ ਤੇ ਬੋਝ ਨਹੀਂ ਪੈਂਦਾ ਪਰ ਜਿਨ੍ਹਾਂ ਦੀ ਐਮ.ਐਸ.ਪੀ. ਨਹੀਂ ਹੈ ਜਿਵੇਂ ਕਿ ਆਲੂ, ਫਲ ਫਰੂਟ, ਸਬਜ਼ੀਆਂ ਜਾਂ ਕੋਈ ਹੋਰ ਉਪਜਾਂ ਹਨ, ਉਨ੍ਹਾਂ ਦਾ ਡਾਇਰੈਕਟਲੀ ਕਿਸਾਨਾਂ ਤੇ ਬੋਝ ਪੈਣ ਜਾ ਰਿਹਾ ਹੈ। ਸਰਕਾਰ ਨੇ ਇਹ ਇਨਕਰੀਜ਼ ਇਸ ਕਰਕੇ ਕੀਤੀ ਹੈ ਕਿਉਂਕਿ ਗੌਰਮਿੰਟ ਆਪਣਾ ਰੈਵੇਨਿਊ ਜਨਰੇਟ ਕਰਨਾ ਚਾਹੁੰਦੀ ਹੈ। ਵੈਸੇ ਤਾਂ ਸਹੀ ਮਾਅਨਿਆਂ ਵਿੱਚ this is back door taxing. ਨਾਲੇ ਹੁਣੇ ਕਿਹਾ ਗਿਆ ਹੈ ਕਿ one nation one tax. ਮੈਂ ਪੜ੍ਹਿਆ ਸੀ ਕਿ ਸ਼ਾਇਦ by increase of market committee and the rural development fee, ਇਹ ਛੋਟੀਆਂ ਛੋਟੀਆਂ ਚੀਜ਼ਾਂ ਵਧਾ ਕੇ ਗੌਰਮਿੰਟ 800 ਕਰੋੜ mop up ਕਰਨਾ ਚਾਹੁੰਦੀ ਹੈ। ਇਸ ਵਿੱਚੋਂ ਕੁਝ ਹਿੱਸੇ ਦਾ ਤਾਂ ਬੋਝ ਨਹੀਂ ਪਵੇਗਾ ਕਿਉਂਕਿ ਕਣਕ ਅਤੇ ਝੋਨੇ ਦੀ ਖਰੀਦ ਗੌਰਮਿੰਟ ਆਫ ਇੰਡੀਆ ਜਾਂ ਪੰਜਾਬ ਦੀਆਂ ਏਜੰਸੀਆਂ ਕਰਦੀਆਂ ਹਨ ਪਰ ਜਿਹੜੀਆਂ ਉਪਜਾਂ ਦੇ ਐਮ.ਐਸ.ਪੀ. ਨਹੀਂ ਹਨ ਜਾਂ cash crops ਹਨ, ਉਨ੍ਹਾਂ ਬਾਰੇ ਸਿੱਧਾ ਜ਼ਿਮੀਂਦਾਰਾਂ ਤੇ ਬੋਝ ਪੈ ਜਾਣਾ ਹੈ। ਇਸ ਲਈ ਅਗਰ ਇਸ ਪੁਆਇੰਟ ਨੂੰ ਉਠਾਇਆ ਗਿਆ ਹੈ, ਮੈਂ ਬੇਨਤੀ ਕਰਾਂਗਾ ਕਿ ਐਗਰੀਕਲਚਰ ਮਨਿਸਟਰ ਸਾਹਿਬ ਕੌਣ ਹਨ, ਇਹ ਸੀ.ਐਮ. ਸਾਹਿਬ ਹਨ, ਉਹ ਜ਼ਰੂਰ ਇਸ ਨੂੰ ਦੇਖਣ this is vital and through you I am asking him ਕਿ ਇਸ ਨੂੰ ਜ਼ਰੂਰ ਕੰਸਿਡਰ ਕਰਨ ਦੀ ਕੋਸ਼ਿਸ਼ ਕਰੋ।

**ਮਾਨਯੋਗ ਸਪੀਕਰ** : ਇਸ ਦਾ ਜਵਾਬ ਮਨਪ੍ਰੀਤ ਜੀ ਦੇ ਰਹੇ ਹਨ।

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਸੋਮ ਪ੍ਰਕਾਸ਼ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਸਵਾਲ ਉਠਾਇਆ ਹੈ ਕਿ ਇਹ ਜਿਹੜਾ ਐਗਰੀਕਲਚਰ ਮਾਰਕੀਟ ਪ੍ਰੋਡਿਊਸ ਐਕਟ ਹੈ, ਇਸ ਦੀ ਫੀਸ ਨੂੰ 2% ਤੋਂ ਵਧਾ ਕੇ 3% ਕੀਤਾ ਗਿਆ ਹੈ ਤੇ ਸ਼ਾਇਦ ਇਸ ਦਾ ਕਿਸਾਨ ਤੇ ਸਿੱਧਾ ਬੋਝ ਪਵੇਗਾ ਜਾਂ ਐਮ.ਐਸ.ਪੀ. ਦੀ ਕੈਲਕੁਲੇਸ਼ਨ ਵਿੱਚ ਕੋਈ ਗੱਲ ਹੋਵੇਗੀ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਬੜੀ ਇੱਜ਼ਤ ਨਾਲ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਿਹੜੀ ਟੋਟਲ ਐਗਰੀਕਲਚਰਲ ਇਕਾਨਮੀ ਹੈ, ਉਸ ਦਾ 95% ਪ੍ਰੋਡਕਸ਼ਨ ਐਮ.ਐਸ.ਪੀ. ਦੇ ਜ਼ਰੀਏ ਗੌਰਮਿੰਟ ਆਫ ਇੰਡੀਆ ਐਫ.ਸੀ.ਆਈ. ਦੇ ਜ਼ਰੀਏ ਖਰੀਦਦੀ ਹੈ।

ਦਰਅਸਲ ਪੰਜਾਬ ਕਣਕ ਤੇ ਝੋਨਾ ਨਹੀਂ ਵੇਚ ਰਿਹਾ। ਇਹ ਇੱਕ ਸਾਇੰਟੀਫਿਕ ਫੈਕਟ ਹੈ ਕਿ ਇੱਕ ਕਿਲੋ ਚਾਵਲ ਉਗਾਉਣ ਲਈ 5000 ਲੀਟਰ ਪਾਣੀ ਲਗਦਾ ਹੈ। ਜੇਕਰ ਇੱਕ ਕਿਲੋ ਕਣਕ ਪੈਦਾ ਕਰਨੀ ਹੈ ਤਾਂ 3000 ਲੀਟਰ ਪਾਣੀ ਲਗਦਾ ਹੈ। ਸਪੀਕਰ ਸਾਹਿਬ, ਦਰਅਸਲ ਅਸੀਂ ਆਪਣਾ ਅਨਾਜ ਐਕਸਪੋਰਟ ਨਹੀਂ ਕਰ ਰਹੇ ਸਗੋਂ ਆਪਣਾ ਪਾਣੀ ਐਕਸਪੋਰਟ ਕਰ ਰਹੇ ਹਾਂ ਅਤੇ ਪਾਣੀ ਕਿਸ ਰੇਟ ਤੇ ਐਕਸਪੋਰਟ ਕਰ ਰਹੇ ਹਾਂ? ਸਿਰਫ਼ ਇੱਕ ਫੀਸਦ ਤੇ, ਸਿਰਫ਼ ਇੱਕ ਪੈਸਾ ਪ੍ਰਤੀ ਕਿਲੋਗਰਾਮ ਤੇ ਐਕਸਪੋਰਟ ਕਰ ਰਹੇ ਹਾਂ। ਸਪੀਕਰ ਸਾਹਿਬ, ਜੀ.ਐਸ.ਟੀ. ਆਉਣ ਨਾਲ ਜਿੰਨੀ ਸਾਡੀ ਸੀਰੀਅਲ ਪ੍ਰੋਡਕਸ਼ਨ ਤੇ ਮਾਰਕੀਟ ਫੀਸ ਜਾਂ ਵੈਟ ਸੀ, ਉਹ ਸਾਰੀ ਸਬਸਿਊਮ ਹੋ ਗਈ ਹੈ। ਇਸ ਨੂੰ 2% ਤੋਂ 3% ਤੇ ਲਿਜਾਉਣ ਨਾਲ ਕਿਸਾਨ ਤੇ ਬਿਲਕੁਲ ਬੋਝ ਨਹੀਂ ਪੈਣਾ। ਇਸ ਤਰਮੀਮ ਨਾਲ ਗੌਰਮਿੰਟ ਕੋਲ 450 ਕਰੋੜ ਰੁਪਿਆ ਅਤੇ ਜਿਹੜਾ ਅਗਲਾ ਬਿਲ ਆ ਰਿਹਾ ਹੈ, ਉਸ ਨਾਲ 450 ਕਰੋੜ ਰੁਪਿਆ ਆਉਣਾ ਹੈ। ਕਿਸੇ ਬੰਦੇ ਨੂੰ ਇਸ ਤੇ ਕੀ ਇਤਰਾਜ਼ ਹੋ ਸਕਦਾ ਹੈ ਜੇਕਰ 900 ਕਰੋੜ ਰੁਪਿਆ ਪੰਜਾਬ ਦੇ ਖਜ਼ਾਨੇ ਵਿੱਚ ਆ ਰਿਹਾ ਹੈ ਅਤੇ ਇਹ ਕਿਸਾਨ ਨਹੀਂ ਦੇ ਰਿਹਾ ਸਗੋਂ ਗੌਰਮਿੰਟ ਆਫ ਇੰਡੀਆ, ਐਫ.ਸੀ.ਆਈ. ਦੇ ਰਹੀ ਹੈ।(ਵਿਘਨ, ਸ਼ੋਰ)

ਸਰ, ਜਿਹੜੀਆਂ ਨਾਨ ਐਮ.ਐਸ.ਪੀ. ਕਰਾਪਸ ਹਨ, ਉਨ੍ਹਾਂ ਤੇ ਵੱਖਰੀ ਸ਼ਰਾ ਲਾਗੂ ਹੋਵੇਗੀ। ਸੋ, ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਨੂੰ ਸਰਬਸੰਮਤੀ ਨਾਲ ਮਨਜ਼ੂਰ ਕਰ ਲਉ। 900 ਕਰੋੜ ਰੁਪਿਆ ਪੰਜਾਬ ਨੂੰ ਆਉਂਦਾ ਹੈ, ਜਿਹੜਾ ਕਿ ਗੌਰਮਿੰਟ ਆਫ ਇੰਡੀਆ ਨੇ ਦੇਣਾ ਹੈ।(ਵਿਘਨ, ਸ਼ੋਰ) Let me complete. Just because you are Opposition Leader, it does not mean that......... (ਵਿਘਨ, ਸ਼ੋਰ)

(**ਇੱਕ ਆਵਾਜ਼** : ਨਾਨ ਐਮ.ਐਸ.ਪੀ. ਤੇ ਕਿੰਨਾ ਲੱਗੇਗਾ?)

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਨਾਨ ਐਮ.ਐਸ.ਪੀ. ਤੇ ਡਿਫਰੈਂਟ ਲੱਗੇਗਾ। ਇਹ ਨਹੀਂ ਲੱਗੇਗਾ।(ਸ਼ੋਰ, ਵਿਘਨ)

ਸਰ ਦੂਸਰਾ ਇਹ ਹੈ ਕਿ ਇੱਕ ਜਿਹੜੀ ਸ਼ਰਾ 26 ਹੈ, ਉਸ ਵਿੱਚ ਇਹ ਹੈ ਕਿ ਇਸ ਪੈਸੇ ਨਾਲ ਕੀ ਕੀਤਾ ਜਾ ਸਕਦਾ ਹੈ? ਇਹ ਡੈੱਟ ਰਿਲੀਫ ਦੇ ਕੰਮ ਵੀ ਆ ਸਕਦਾ ਹੈ, ਇਹ ਸਰਬ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇੱਕ ਮਿੰਟ ਸਰ, ਇਨ੍ਹਾਂ ਨੇ ਅੱਛੀ ਗੱਲ ਕੀਤੀ ਹੈ, ਮੈਂ ਉਸ ਦੀ ਤਾਈਦ ਕਰਨ ਲੱਗਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਇਸ ਦਾ ਪੰਜਾਬ ਦੇ ਕਿਸਾਨ ਤੇ ਕੋਈ ਐਕਸਟ੍ਰਾ ਬੋਝ ਨਹੀਂ ਪਵੇਗਾ। Just ensure ਕਿ ਪੰਜਾਬ ਦੇ ਕਿਸਾਨ ਤੇ ਜਾਂ ਜਿਨ੍ਹਾਂ ਤੇ ਐਮ.ਐਸ.ਪੀ.....Manpreet ji, I think you are(interruptions)….. Speaker Sahib, through you, I (interruptions)……….ਮਨਪ੍ਰੀਤ ਜੀ, ਜ਼ਰਾ ਇੱਧਰ ਧਿਆਨ ਕਰੋ subject to correction, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਮ.ਐਸ.ਪੀ. ਤੋਂ ਬਗੈਰ ਵੀ ਕਈ ਕਰਾਪਸ ਹਨ, 95% ਇਕੱਲਾ ਕਣਕ ਤੇ ਝੋਨਾ ਹੀ ਨਹੀਂ ਜਾ ਰਿਹਾ। ਗੰਨਾ, ਮੱਕੀ, ਆਲੂ, ਦਾਲਾਂ ਤੇ ਫਰੂਟ, ਇਨ੍ਹਾਂ ਤੇ ਵੀ ਪੈ ਰਿਹਾ ਹੈ ਕਿਉਂਕਿ ਇਨ੍ਹਾਂ ਦੀ ਪਰਚੇਜ਼ ਮੰਡੀ ਦੇ ਰਾਹੀਂ ਜਾ ਰਹੀ ਹੈ। ਤੁਸੀਂ ਇਕੱਲਾ ਗੰਨਾ ਨਾ ਕਹੋ। ਸਬਜ਼ੀਆਂ, ਫਲ, ਫਰੂਟ, ਦਾਲਾਂ ਸਭ ਕੁਝ ਹੈ ਜੀ। ਤੁਸੀਂ ਐਸ਼ਿਉਰ ਕਰ ਦਿਓ। Just give us assurance.

**Finance, Planning and Employment Generation Minister**: Ok.

**Sardar Sukhpal Singh Khaira**: That's alright.

**ਮਾਨਯੋਗ ਸਪੀਕਰ:** ਉਨ੍ਹਾਂ ਨੇ ਕਹਿ ਦਿੱਤਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, before the Bill ends, because it is related to agriculture......

**ਮਾਨਯੋਗ ਸਪੀਕਰ:** ਉਨ੍ਹਾਂ ਨੇ ਕਹਿ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਇੱਕ ਮਿੰਟ ਸਰ, ਐਸ਼ਿਉਰੈਂਸ ਲੈ ਲੈਣ ਦਿਓ। ਇੱਕ ਲਾਸਟ ਗੱਲ, ਪਿਛਲੇ ਸਦਨ ਵਿੱਚ ਚੀਫ ਮਨਿਸਟਰ ਸਾਹਿਬ ਨੇ ਜਿਹੜੇ ਕਿਸਾਨ ਠੀਕ-ਠਾਕ ਹਨ, ਉਨ੍ਹਾਂ ਨੂੰ ਆਪਣੀ ਟਿਊਬਵੈੱਲ ਪਾਵਰ ਸਬਸਿਡੀ ਛੱਡਣ ਦੀ ਗੱਲ ਕੀਤੀ ਸੀ।

**ਮਾਨਯੋਗ ਸਪੀਕਰ:** ਇਸ ਦੇ ਨਾਲ ਕੋਈ ਤਾਅਲੁਕ ਨਹੀਂ ਹੈ। ਤੁਸੀਂ ਇਸ ਬਿਲ ਦੀ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਅੱਜ ਤੱਕ ਚੀਫ ਮਨਿਸਟਰ ਸਾਹਿਬ ਨੇ ਸਬਸਿਡੀ ਨਹੀਂ ਛੱਡੀ.... (ਵਿਘਨ) ਇਨ੍ਹਾਂ ਨੇ ਖੁਦ ਵੀ ਨਹੀਂ ਛੱਡੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਤੀਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ- ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Finance, Planning and Employment Generation Minister (Sardar Manpreet Singh Badal) :** Sir, I beg to move.

That the Punjab Agricultural Produce Markets (Third Amendment) Bill, 2017 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਤੀਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਤੀਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 5. The Punjab Rural Development (Amendment) Bill, 2017 *(Replacing Ordinance)*

**ਮਾਨਯੋਗ ਸਪੀਕਰ:** ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**Finance, Planning and Employment Generation Minister (Sardar Manpreet Singh Badal) :** Sir, I beg to introduce the Punjab Rural Development (Amendment) Bill, 2017.

Sir, I also beg to move -

That the Punjab Rural Development (Amendment) Bill, 2017 be taken into consideration at once.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਪ੍ਰੋਫੈਸਰ ਬਲਜਿੰਦਰ ਕੌਰ ਜੀ

**ਪ੍ਰੋਫੈਸਰ ਬਲਜਿੰਦਰ ਕੌਰ (ਤਲਵੰਡੀ ਸਾਬੋ):** ਧੰਨਵਾਦ ਸਪੀਕਰ ਸਾਹਿਬ, ਪੰਜਾਬ ਰੂਰਲ ਡਿਵੈਲਪਮੈਂਟ ਦੀ ਗੱਲ ਹੋਈ ਹੈ। ਇਸ ਦੇ ਵਿੱਚ fee rate 2% ਤੋਂ ਵਧਾ ਕੇ 3% ਕੀਤਾ ਗਿਆ ਹੈ। ਸੋ, ਪਹਿਲਾਂ ਤਾਂ ਇਸ ਗੱਲ ਨੂੰ ਡਿਨਾਈ ਨਹੀਂ ਕੀਤਾ ਜਾ ਸਕਦਾ ਕਿ 3% ਦਾ ਅਸਰ ਫਾਰਮਰਜ਼ ਤੇ ਪਵੇਗਾ, of course ਕਿਸਾਨ ਇਸ ਗੱਲ ਤੇ suffer ਕਰਨਗੇ। ਦੂਜੀ ਬਹੁਤ ਜ਼ਰੂਰੀ ਗੱਲ ਇਸ ਹਾਊਸ ਦੇ ਵਿੱਚ ਮੈਂ ਬੇਨਤੀ ਕਰਨਾ ਚਾਹਾਂਗੀ ਕਿ ਇਸ ਗੱਲ ਨੂੰ ਐਨਸ਼ਿਉਰ ਕੀਤਾ ਜਾਵੇ ਕਿ ਜੇ ਰੂਰਲ ਡਿਵੈਲਪਮੈਂਟ ਦੀ ਗੱਲ ਹੋ ਰਹੀ ਹੈ ਤਾਂ ਇਸ 3% ਦੇ ਫੰਡ ਨੂੰ ਕਿਸੇ ਵੀ ਲੈਵਲ ਤੇ ਜਾ ਕੇ ਡਾਇਵਰਟ ਨਹੀਂ ਕੀਤਾ ਜਾਵੇਗਾ। ਇਸ ਫੰਡ ਨੂੰ ਰੂਰਲ ਡਿਵੈਲਪਮੈਂਟ ਵਾਸਤੇ ਹੀ ਰੱਖਿਆ ਜਾਵੇਗਾ। ਮੈਂ ਚਾਹਾਂਗੀ ਕਿ ਇਸ ਵਿੱਚ ਇੱਕ stringent clause ਦਾ ਹੋਣਾ ਬਹੁਤ ਜ਼ਰੂਰੀ ਹੈ ਤਾਂ ਕਿ ਇਹ ਨਾ ਹੋਵੇ ਕਿ ਪਿਛਲੀ ਸਰਕਾਰ ਦੀ ਤਰ੍ਹਾਂ ਜਿਹੜਾ ਰੂਰਲ ਡਿਵੈਲਪਮੈਂਟ ਲਈ ਜਾਂ ਐਗਰੀਕਲਚਰ ਲਈ ਜਾਂ ਹੋਰ ਕਿਸੇ ਵੀ ਡਿਵੈਲਪਮੈਂਟ ਲਈ ਫੰਡ ਆਉਂਦਾ ਹੈ ਤਾਂ ਉਸ ਫੰਡ ਦਾ ਮਿਸਯੂਜ਼ ਘੁੰਮ-ਘੁੰਮਾ ਕੇ ਜਾਂ ਸੰਗਤ ਦਰਸ਼ਨਾਂ ਵਿੱਚ ਨਾ ਹੋਵੇ। So, not only this, ਇੱਕ ਪੁਆਇੰਟ ਮੈਂ ਹੋਰ ਇਸ ਵਿੱਚ ਐਡ ਕਰਨਾ ਚਾਹਾਂਗੀ ਕਿ ਜਿਹੜੇ ਪਿੰਡਾਂ ਦੇ ਛੱਪੜ ਹਨ, ਉਨ੍ਹਾਂ ਨੂੰ ਅਸੀਂ ਪਿੰਡਾਂ ਦੀ ਲਾਈਫ ਲਾਈਨ ਕੰਸੀਡਰ ਕਰਦੇ ਹਾਂ। ਅੱਜ ਪਿੰਡਾਂ ਦੇ ਛੱਪੜਾਂ ਦਾ ਲੈਵਲ ਦਿਨੋ ਦਿਨ ਬਹੁਤ ਖਰਾਬ ਹੁੰਦਾ ਜਾ ਰਿਹਾ ਹੈ। ਪਾਣੀ ਦਾ ਲੈਵਲ ਦਿਨ ਬਦਿਨ ਥੱਲੇ ਜਾ ਰਿਹਾ ਹੈ। ਲੋਕਾਂ ਨੇ ਇਨਡਾਇਰੈਕਟ ਤਰੀਕੇ ਨਾਲ ਛੱਪੜਾਂ ਤੇ ਕਬਜ਼ੇ ਕੀਤੇ ਹੋਏ ਹਨ। ਸੋ, ਮੈਂ ਚਾਹੁੰਦੀ ਹਾਂ ਕਿ ਇਸ ਅਮੈਂਡਮੈਂਟ ਵਿੱਚ ਇੰਨਾ ਜ਼ਰੂਰ ਖਿਆਲ ਰੱਖਿਆ ਜਾਵੇ ਔਰ ਮੈਨਸ਼ਨ ਕੀਤਾ ਜਾਵੇ ਕਿ ਜਿਹੜੇ ਪਿੰਡਾਂ ਦੇ ਛੱਪੜ ਹਨ, ਉਸ ਨੂੰ ਅਸੀਂ ਕਿਵੇਂ ਰੀਜਨਰੇਟ ਕਰਨਾ ਹੈ, ਇਸ ਲਾਈਫ ਲਾਈਨ ਦੀ ਡਿਵੈਲਪਮੈਂਟ ਕਿਸ ਤਰੀਕੇ ਨਾਲ ਕਰਨੀ ਹੈ।

**ਸ਼੍ਰੀ ਕੰਵਰ ਸੰਧੂ (ਖਰੜ)** : ਸਪੀਕਰ ਸਾਹਿਬ, ਜਿਹੜੀ ਅਮੈਂਡਮੈਂਟ ਕੀਤੀ ਜਾ ਰਹੀ ਹੈ, ਮੈਂ ਤੁਹਾਡੀ ਮਾਰਫਤ ਦੋ-ਤਿੰਨ ਕਲੈਰੀਫਿਕੇਸ਼ਨਜ਼ ਇਸ ਬਿਲ ਵਾਸਤੇ ਚਾਹੁੰਦਾ ਹਾਂ। ਇੱਕ ਤਾਂ ਇਹ ਹੈ ਕਿ ਜਿਹੜਾ ਰੂਰਲ ਡਿਵੈਲਪਮੈਂਟ ਫੰਡ 2% ਤੋਂ 3% ਲਿਆ ਜਾਣਾ ਹੈ, ਵੈਸੇ ਇਹ ਠੀਕ ਹੈ ਕਿ ਡੈਟ ਰਿਲੀਫ ਲਈ ਪੈਸੇ ਦੀ ਲੋੜ ਹੈ, ਉਸ ਵਾਸਤੇ ਪੈਸਾ ਇਕੱਠਾ ਕੀਤਾ ਜਾ ਰਿਹਾ ਹੈ, ਕੀ ਸਾਰਾ ਹੀ ਉਸ ਤੇ ਇਸਤੇਮਾਲ ਹੋਵੇਗਾ ਜਾਂ ਸਿਰਫ 2% ਤੋਂ 3% ਇਨਕ੍ਰੀਜ਼ ਹੋਵੇਗੀ। ਮੈਂ ਇਹ ਮੁੱਦਾ ਇਸ ਕਰਕੇ ਰੇਜ਼ ਕਰ ਰਿਹਾ ਹਾਂ ਕਿਉਂਕਿ ਪਿੰਡਾਂ ਦੀਆਂ ਸੜਕਾਂ ਦੀ ਬਹੁਤ ਬੁਰੀ ਹਾਲਤ ਹੈ। ਮੇਰੇ ਆਪਣੇ ਹਲਕੇ ਖਰੜ ਦੇ 170 ਪਿੰਡ ਹਨ, ਜਿਨ੍ਹਾਂ ਵਿੱਚ 125 ਤੋਂ 130 ਪਿੰਡ ਅਜਿਹੇ ਹਨ ਜਿਨ੍ਹਾਂ ਦੀਆਂ ਲਿੰਕ ਰੋਡਜ਼ ਨਾ ਮਾਤਰ ਹਨ। ਸੋ, ਲਿੰਕ ਰੋਡਜ਼ ਵਾਸਤੇ, ਰੂਰਲ ਵੈਟਰਨਰੀ ਹਸਪਤਾਲ ਵਾਸਤੇ ਜਾਂ ਜਿਵੇਂ ਮੇਰੀ ਭੈਣ ਨੇ ਛੱਪੜਾਂ ਦੀ ਗੱਲ ਕੀਤੀ ਹੈ, ਸੈਨੀਟੇਸ਼ਨ ਦੀ ਗੱਲ ਕੀਤੀ ਹੈ, ਉਸ ਵਾਸਤੇ ਪੈਸਾ ਕਿੱਥੋਂ ਆਵੇਗਾ? ਕੀ ਉਸ ਵਾਸਤੇ ਕੋਈ ਹੋਰ ਇੰਤਜ਼ਾਮ ਕੀਤਾ ਜਾਵੇਗਾ? ਮੇਰੀਆਂ ਇਹ ਦੋ-ਤਿੰਨ ਕਲੈਰੀਫਿਕੇਸ਼ਨਜ਼ ਹਨ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ)** : ਸਪੀਕਰ ਸਾਹਿਬ, ਧੰਨਵਾਦ। ਪੇਂਡੂ ਵਿਕਾਸ ਫੰਡ ਵਿੱਚ 2% ਤੋਂ 3% ਵਾਧਾ ਕਰਨ ਲਈ ਅੱਜ ਸੋਧ ਪ੍ਰਸਤਾਵਨਾ ਬਿਲ ਲੈ ਕੇ ਆਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਡਿਵੈਲਪਮੈਂਟ, ਖੁਦਕੁਸ਼ੀਆਂ ਕਰ ਰਹੇ ਕਿਸਾਨ ਅਤੇ ਪੰਜਾਬ ਦੀ ਆਰਥਿਕਤਾ ਦੀ ਗੱਲ ਕੀਤੀ ਗਈ ਹੈ। ਅੱਜ ਪੰਜਾਬ ਤਕਰੀਬਨ ਤਿੰਨ ਲੱਖ ਕਰੋੜ ਰੁਪਏ ਦਾ ਕਰਜ਼ਾਈ ਹੈ। ਪਿਛਲੇ ਸਦਨ ਵਿੱਚ 16 ਨਵੰਬਰ, 2016 ਨੂੰ ਇੱਕ ਸਰਕਾਰੀ ਮਤਾ ਪਾਸ ਕੀਤਾ ਗਿਆ ਸੀ ਕਿ ਪੰਜਾਬ ਦਾ ਜਿਹੜਾ ਕੁਦਰਤੀ ਖਜ਼ਾਨਾ ਪਾਣੀ ਹੈ, ਇਹ ਦਿੱਲੀ, ਹਰਿਆਣਾ ਤੇ ਰਾਜਸਥਾਨ ਨੂੰ ਜਾ ਰਿਹਾ ਹੈ। 1947 ਤੋਂ ਲੈ ਕੇ 16 ਨਵੰਬਰ, 2016 ਤੱਕ ਕਿਸੇ ਵੀ ਸਤਿਕਾਰਯੋਗ ਐਮ.ਐਲ.ਏ. ਜਾਂ ਪਾਰਟੀ ਨੇ ਇਹ ਅਵਾਜ਼ ਬੁਲੰਦ ਨਹੀਂ ਕੀਤੀ। ਚਲੋ, ਦੇਰ ਆਇਦ ਦਰੁਸਤ ਆਇਦ। ਸਰਕਾਰੀ ਤੌਰ ਤੇ ਰੈਜ਼ੋਲਿਊਸ਼ਨ ਪਾਸ ਹੋਇਆ, ਸਰਕਾਰੀ ਮਤਾ ਪਾਸ ਹੋਇਆ। ਸਪੀਕਰ ਸਾਹਿਬ, ਕੋਈ ਸਟੇਟ ਕੋਲਾ ਫਰੀ ਨਹੀਂ ਦਿੰਦੀ, ਕੋਈ ਸਟੇਟ ਸਾਗਵਾਨ ਦੀ ਲੱਕੜ ਫਰੀ ਵਿੱਚ ਨਹੀਂ ਦਿੰਦੀ, ਕੱਚਾ ਲੋਹਾ ਫਰੀ ਵਿੱਚ ਨਹੀਂ ਦਿੰਦੀ, ਮਾਰਬਲ ਫਰੀ ਵਿੱਚ ਨਹੀਂ ਦਿੰਦੀ। ਸਿਰਫ਼ ਤੇ ਸਿਰਫ਼ ਰਿਪੇਰੀਅਨ ਸਟੇਟ ਪੰਜਾਬ ਦਾ ਪਾਣੀ ਗੈਰ ਕਨੂੰਨੀ ਢੰਗ ਨਾਲ ਲੁੱਟਿਆ ਜਾ ਰਿਹਾ ਹੈ, ਮੁਫ਼ਤ ਵਿੱਚ, ਫਰੀ ਵਿੱਚ। ਅਸੀਂ ਕਿਸੇ ਨਾਲ ਲੜਨਾ ਨਹੀਂ ਚਾਹੁੰਦੇ। ਅਸੀਂ ਸ਼ਾਂਤਮਈ ਤਰੀਕੇ ਨਾਲ ਪਿਛਲੀ 16 ਨਵੰਬਰ, 2016 ਨੂੰ ਇਸੇ ਮਾਨਯੋਗ ਵਿਧਾਨ ਸਭਾ ਵਿੱਚ ਪਾਸ ਕੀਤਾ ਸੀ।

**ਮਾਨਯੋਗ ਸਪੀਕਰ** : ਤੁਸੀਂ ਸੋਧਨਾ ਤੇ ਗੱਲ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਮੈਂ ਇਸੇ ਤੇ ਹੀ ਆ ਰਿਹਾ ਹਾਂ। ਇਹ ਬੜਾ ਇੰਪਾਰਟੈਂਟ ਇਸ਼ੂ ਹੈ ਜੋ 16 ਨਵੰਬਰ, 2016 ਨੂੰ ਪਾਸ ਹੋ ਗਿਆ। ਸਰਕਾਰੀ ਰੈਜ਼ੋਲਿਊਸ਼ਨ ਪਾਸ ਹੋਇਆ। 16 ਨਵੰਬਰ, 2016 ਤੋਂ ਚੀਫ ਸੈਕਟਰੀ ਸਾਹਿਬ ਕੋਲ, ਸੈਕਟਰੀ ਇਰੀਗੇਸ਼ਨ ਡਿਪਾਰਟਮੈਂਟ ਕੋਲ, ਡਾਇਰੈਕਟਰ ਇਰੀਗੇਸ਼ਨ ਡਿਪਾਰਟਮੈਂਟ ਕੋਲ ਬੜੇ ਯਤਨ ਕੀਤੇ, ਮੁੱਖ ਮੰਤਰੀ ਸਾਹਿਬ ਤੋਂ ਵੀ ਟਾਈਮ ਲਿਆ। ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ, ਇਨ੍ਹਾਂ ਨੂੰ ਕੇਵਲ ਪੰਜਾਬ ਵਾਲੇ ਨਹੀਂ ਬਲਕਿ ਪੂਰੀ ਦੁਨੀਆ ਵਿੱਚ ਵਸਦੇ ਲੋਕ ਇਨ੍ਹਾਂ ਨੂੰ ਪਾਣੀਆਂ ਦਾ ਰਾਖਾ ਕਹਿੰਦੇ ਹਨ ਤੇ ਮੇਰੀ ਗੱਲ ਨਾਲ ਇਹ ਕਨਵਿੰਸ ਵੀ ਹੋਏ। ਜਦੋਂ ਅਸੀਂ ਇਨ੍ਹਾਂ ਨੂੰ ਮਿਲਣ ਵਾਸਤੇ ਗਏ, ਪਟਿਆਲਾ, ਨਾਭਾ, ਜੀਂਦ, ਬੀਕਾਨੇਰ, ਗੰਗਾਨਗਰ ਰਿਆਸਤਾਂ ਦੇ ਰਾਜੇ ਕਨਵਿੰਨਸ ਵੀ ਹੋਏ ਕਿ ਇਹ

ਪੈਸੇ ਸਾਡੇ ਪੁਰਖੇ ਵੀ ਦਿੰਦੇ ਰਹੇ ਹਨ। ਜਦੋਂ ਗੋਰਿਆਂ ਦਾ ਰਾਜ ਪੰਜਾਬ ਵਿੱਚ ਸੀ ਤੇ ਉਦੋਂ ਸਾਨੂੰ ਇਹ ਪੈਸੇ ਮਿਲਦੇ ਸਨ ਤੇ 1947 ਤੋਂ ਬਾਅਦ ਬੰਦ ਕਿਉਂ ਹੋਏ? ਸਪੀਕਰ ਸਾਹਿਬ, 2% ਤੋਂ 3% ਕਰਨ ਨਾਲ ਮੁਰਦੇ ਤੋਂ ਕਫਨ ਲਾਹ ਲਈਏ ਤੇ ਮੁਰਦੇ ਦਾ ਭਾਰ ਹਲਕਾ ਨਹੀਂ ਹੋ ਜਾਂਦਾ। ਇਹ 2% ਤੋਂ 3% ਕਰਨ ਨਾਲ ਕੋਈ ਗੱਲ ਨਹੀਂ ਬਣਨੀ। ਜ਼ਰੂਰਤ ਹੈ ਕਿ 16 ਨਵੰਬਰ, 2016 ਨੂੰ ਰਾਜਸਥਾਨ ਤੋਂ 16 ਲੱਖ ਕਰੋੜ ਰੁਪਏ ਦੇ ਕਰੀਬ ਅਸੀਂ ਪੈਸੇ ਲੈਣੇ ਹਨ। ਦਿੱਲੀ ਅਤੇ ਹਰਿਆਣਾ ਵਾਲਿਆਂ ਤੋਂ ਪੈਸੇ ਲੈਣੇ ਹਨ, ਉਸ ਨੂੰ ਟੇਬਲ ਕੀਤਾ ਜਾਵੇ, ਉਸ ਨੂੰ ਅੱਗੇ ਲਿਆਂਦਾ ਜਾਵੇ। ਤਿੰਨਾਂ ਸਟੇਟਾਂ ਨੂੰ ਪਾਣੀ ਦਾ ਬਿਲ ਬਣਾ ਕੇ ਭੇਜਿਆ ਜਾਵੇ ਤੇ ਤੁਰੰਤ ਉਗਰਾਹੀ ਸਟਾਰਟ ਕੀਤੀ ਜਾਵੇ। 2% ਤੋਂ 3% ਕਰਨ ਨਾਲ ਪੰਜਾਬ ਦਾ ਕੀ ਸੰਵਾਰ ਲਓਗੇ?

**ਮਾਨਯੋਗ ਸਪੀਕਰ :** ਬੈਠੋ ਜੀ। ਮਨਪ੍ਰੀਤ ਜੀ।(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਿਮਰਜੀਤ ਸਿੰਘ ਬੈਂਸ ਨੇ ਬਹੁਤ ਮਹੱਤਵਪੂਰਨ ਮੁੱਦਾ ਉਠਾਇਆ ਹੈ। ਅਸੀਂ ਇੱਧਰੋਂ ਉਧਰੋਂ ਕਰਕੇ 400 ਕਰੋੜ ਰੁਪਿਆ ਵਧਾ ਰਹੇ ਹਾਂ ਪਰ 16 ਲੱਖ ਕਰੋੜ ਰੁਪਿਆ ਪੰਜਾਬ ਦਾ ਰਾਜਸਥਾਨ ਵਾਲੇ ਪਾਸੇ ਪਿਆ ਹੈ।(ਵਿਘਨ)

**ਮਾਨਯੋਗ ਸਪੀਕਰ :** ਇਹ ਰੈਪੀਟੀਸ਼ਨ ਹੈ। ਉਨ੍ਹਾਂ ਨੇ ਗੱਲ ਕਹਿ ਦਿੱਤੀ ਹੈ।(ਵਿਘਨ) ਸਿਮਰਜੀਤ ਸਿੰਘ ਬੈਂਸ ਨੇ ਇਸ਼ੂ ਰੇਜ਼ ਕੀਤਾ। ਐਫ.ਐਮ. ਸਾਹਿਬ ਜਵਾਬ ਦੇ ਰਹੇ ਹਨ।(ਵਿਘਨ) ਇਸ਼ੂ ਆ ਗਿਆ ਹੈ, ਉਹ ਜਵਾਬ ਦੇ ਰਹੇ ਹਨ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਮੈਂ ਇਸੇ ਗੱਲ ਦਾ ਜਵਾਬ ਦੇ ਰਿਹਾ ਹਾਂ। ਮਾਨਯੋਗ ਸਪੀਕਰ ਸਾਹਿਬ, ਤੁਹਾਡੀ ਮਾਰਫਤ, ਜਿਹੜਾ ਬਿਲ ਇਸ ਵੇਲੇ ਜ਼ੇਰੇ ਗੌਰ ਹੈ, ਉਸ ਤੇ 2-3 ਮਸਲੇ ਹਨ। ਸਾਡੀ ਭੈਣ ਜੀ ਨੇ ਪਹਿਲਾਂ ਇਹ ਕਿਹਾ ਕਿ ਇਸ ਦਾ ਲੋਡ ਫਾਰਮਰਜ਼ ਤੇ ਪਏਗਾ। ਇਹ ਐਕਚੁਲੀ ਪਰਚੇਜ਼ਰ ਨੇ ਦੇਣਾ ਹੈ, ਜਿਹੜਾ ਇਸ ਨੂੰ ਖਰੀਦਦਾ ਹੈ.....(ਵਿਘਨ).... ਸੁਣ ਲਵੋ ਨਾ ਔਰ ਇਥੋਂ ਤੱਕ ਕਿ ਜਿਹੜਾ ਬਾਸਮਤੀ ਚਾਵਲ ਹੈ, ਬਾਸਮਤੀ ਤੇ ਵੀ ਨਹੀਂ ਲਾਇਆ ਜੀ। ਤੁਸੀਂ ਤਾਂ ਹੋਰ ਪ੍ਰੋਡਿਊਸ ਬਾਰੇ ਵੀ ਕਿਹਾ ਸੀ, ਇਹ ਸਿਰਫ ਪਰਮਲ ਤੇ ਹੈ, ਜਿਹੜਾ ਗੌਰਮਿੰਟ ਆਫ ਇੰਡੀਆ ਦੀ ਐਫ.ਸੀ.ਆਈ. ਖਰੀਦਦੀ ਹੈ। ਕਣਕ ਅਤੇ ਝੋਨੇ ਤੇ 2% ਤੋਂ 3% ਕੀਤਾ ਹੈ। ਇਸ ਤੇ ਕਿਸੇ ਇਨਸਾਨ ਨੂੰ ਕੀ ਇਤਰਾਜ਼ ਹੋ ਸਕਦਾ ਹੈ ਜੇ ਗੌਰਮਿੰਟ ਆਫ ਇੰਡੀਆ ਤੁਹਾਨੂੰ 450 ਕਰੋੜ ਰੁਪਿਆ ਦੇਣ ਨੂੰ ਤਿਆਰ ਹੈ। ਸੋ, ਸਭ ਤੋਂ ਪਹਿਲਾਂ ਤਾਂ ਇਹ ਗੱਲ। ਸਪੀਕਰ ਸਾਹਿਬ, ਇਹ ਵੀ ਗੱਲ ਆਈ ਕਿ ਪਾਣੀਆਂ ਦੀ ਕੋਈ ਰਾਇਲਟੀ ਵਗੈਰਾ.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਹਾਊਸ ਦਾ ਰੈਜ਼ੋਲਿਊਸ਼ਨ ਹੈ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਇੱਕ ਮਿੰਟ ਸੁਣ ਤਾਂ ਲਓ ...(ਵਿਘਨ).... ਸੁਣ ਤਾਂ ਲਓ, ਜੋ ਰੈਜ਼ੋਲਿਊਸ਼ਨ ਹੈ, ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਦਾ ਸਭ ਤੋਂ highest forum ਜਿਹੜਾ ਹੈ, ਇੰਟਰ ਸਟੇਟ ਕੌਂਸਲ ਹੈ ਜਿਸ ਵਿੱਚ ਇਸ ਗੱਲ ਦੀ ਬਹਿਸ ਹੋ ਸਕਦੀ ਹੈ। ਇੱਕ ਇੰਟਰ ਸਟੇਟ ਕੌਂਸਲ ਬਣੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਵਿਧਾਨ ਸਭਾ ਕੁਝ ਵੀ ਨਹੀਂ ਜੀ?

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਨਹੀਂ, ਨਹੀਂ, ਮੈਂ ਤੁਹਾਡੀ ਗੱਲ ਤੇ ਆ ਰਿਹਾ ਹਾਂ....(ਵਿਘਨ)....

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਗੱਲ ਕੰਪਲੀਟ ਕਰ ਲੈਣ ਦਿਓ, ਖਹਿਰਾ ਸਾਹਿਬ, ਗੱਲ ਕੰਪਲੀਟ ਕਰ ਲੈਣ ਦਿਓ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਜਿਹੜਾ ਰੈਜ਼ੋਲਿਊਸ਼ਨ ਇਸ ਵਿਧਾਨ ਸਭਾ ਨੇ ਪਾਸ ਕੀਤਾ ਸੀ, ਅੱਜ ਬੁੱਧਵਾਰ ਹੈ, ਪਿਛਲੇ ਸ਼ਨਿੱਚਰਵਾਰ ਨੂੰ ਇੰਟਰ ਸਟੇਟ ਕੌਂਸਲ ਦੀ ਮੀਟਿੰਗ ਹੋਈ ਸੀ। ਜਨਾਬ ਸੀ.ਐਮ. ਸਾਹਿਬ ਦੀ ਉਥੇ ਸ਼ਿਰਕਤ ਹੋਈ ਔਰ ਪੰਜਾਬ ਨੇ in writing ਇਹ ਕਿਹਾ ਕਿ ਮਿਨਰਲਜ਼ ਦਾ wider scope ਲਿਆ ਜਾਵੇ ਔਰ ਪਾਣੀ ਨੂੰ ਪੰਜਾਬ ਦਾ ਮਿਨਰਲ ਸਮਝਿਆ ਜਾਵੇ। ਇਹ ਜਿਹੜਾ highest forum ਹੈ, ਇਸ ਇੰਟਰ ਸਟੇਟ ਕੌਂਸਲ ਵਿੱਚ ਪੰਜਾਬ ਦੀ ਗੱਲ ਸ਼ਨਿੱਚਰਵਾਰ ਨੂੰ ਪਹੁੰਚ ਚੁੱਕੀ ਹੈ।(ਥੰਪਿੰਗ) ਇਸ ਦੀ ਪੈਰਵਾਈ ਅਸੀਂ ਕਰਦੇ ਰਹਾਂਗੇ, ਸਪੀਕਰ ਸਾਹਿਬ, ਕੋਈ ਡਿਸਪਿਊਟ.....(ਵਿਘਨ).... ਸੁਣ ਤਾਂ ਲਓ ਯਾਰ। ਖਹਿਰਾ ਸਾਹਿਬ, you are too much in love with your own words, ਤੁਹਾਨੂੰ ਆਪਣੀ ਆਵਾਜ਼ ਇੰਨੀ ਪਿਆਰੀ ਲਗਦੀ ਹੈ ਕਿ ਤੁਸੀਂ ਕਿਸੇ ਦੀ ਸੁਣਦੇ ਹੀ ਨਹੀਂ। ਗੱਲ ਤਾਂ ਸੁਣ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅਸੀਂ ਰੈਜ਼ੋਲਿਊਸ਼ਨ ਦੀ ਗੱਲ ਕਰ ਰਹੇ ਹਾਂ not inter-state council, we have got nothing to do with it.

**Mr. Speaker** : Please address the Chair. ਖਹਿਰਾ ਸਾਹਿਬ, ਇਧਰ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, 2016...

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਮੇਰੀ ਆਵਾਜ਼ ਇੱਕ ਵਾਰ ਸੁਣ ਤਾਂ ਲਓ ...(ਵਿਘਨ)... ਤੁਹਾਨੂੰ ਗੌਰਮਿੰਟ ਦਾ ਮੋਟਿਵ ਦੇ ਰਿਹਾ ਹਾਂ ....

**Sardar Sukhpal Singh Khaira** : Do you support the resolution or not?

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਆਪਣੀ ਗੱਲ ਕੰਪਲੀਟ ਕਰ ਲੈਣ ਦਿਓ। ਬਾਅਦ ਵਿੱਚ ਗੱਲ ਕਰ ਲਿਓ।

**ਵਿੱਤ, ਯੋਜਨਾ ਅਤੇ ਰੁਜ਼ਗਾਰ ਉਤਪਤੀ ਮੰਤਰੀ** : ਇਹ ਇੱਕ ਸੈਕਿੰਡ ਵੀ ਗੱਲ ਸੁਣਨ ਨੂੰ ਤਿਆਰ ਨਹੀਂ। ਸਪੀਕਰ ਸਾਹਿਬ, ਜੇ ਦੋ ਸੂਬਿਆਂ ਦੇ ਵਿੱਚ ਕੋਈ ਵਾਦ-ਵਿਵਾਦ ਹੋਵੇ, ਕੋਈ ਡਿਸਪਿਊਟ, ਰੈਜ਼ੋਲਿਊਸ਼ਨ ਲਈ ਕੋਈ ਮੈਕੇਨਿਜ਼ਮ ਤਾਂ ਹੋਣਾ ਚਾਹੀਦਾ ਹੈ ਕਿ ਨਹੀਂ ਔਰ ਉਸ ਵਾਸਤੇ ਇੰਟਰ ਸਟੇਟ ਕੌਂਸਲ ਹੈ। ਪੰਜਾਬ ਨੇ ਆਪਣੇ ਆਬਜੈਕਸ਼ਨ ਉਸ ਵਿੱਚ ਦਰਜ ਕਰਵਾ ਦਿੱਤੇ ਹਨ। ਸਟੈਂਡਿੰਗ ਕਮੇਟੀ ਦੇ ਵਿੱਚ ਦਰਜ ਹੋ ਗਏ ਹਨ। ਇੰਟਰ ਸਟੇਟ ਕੌਂਸਲ ਦੀ ਮੀਟਿੰਗ ਆਏਗੀ। ਸੀ.ਐਮ. ਸਾਹਿਬ ਉਥੇ ਹੋਣਗੇ, ਇਹ ਗੱਲ ਚੁੱਕੀ ਜਾਏਗੀ....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਫਿਰ ਗੱਲ ਨਹੀਂ ਸਮਝੇ। ਗੱਲ ਫਿਰ ਉਥੇ ਹੀ ਆ ਗਈ ਨਾ। ਇਹ ਇੰਟਰ ਸਟੇਟ ਕੌਂਸਲ ਦੀ ਗੱਲ ਕਰ ਰਹੇ ਹਨ। ਇਹ ਵਿਧਾਨ ਸਭਾ ਦੇ ਪਾਸ ਕੀਤੇ ਹੋਏ ਰੈਜ਼ੋਲਿਊਸ਼ਨ ਨੂੰ ਡਿਫੈਕਟ ਕਰ ਰਹੇ ਹਨ ਔਰ ਇਨ੍ਹਾਂ ਨੇ ਅਸਤੀਫੇ ਦਿੱਤੇ ਸਨ। ਜਦੋਂ ਟਰਮ ਖ਼ਤਮ ਹੋਣ ਲੱਗੀ ਸੀ ਤਾਂ ਐਸ.ਵਾਈ.ਐਲ. ਦੇ ਮੁੱਦੇ ਤੇ ਕਾਂਗਰਸ ਨੇ ਅਸਤੀਫੇ ਦਿੱਤੇ ਸੀ। ਸਪੀਕਰ ਸਾਹਿਬ, ਹਾਊਸ ਵਿੱਚ ਪਾਣੀਆਂ ਦੇ ਮੁੱਦੇ ਤੇ ਅਸਤੀਫੇ ਦਿੱਤੇ ਹਨ। ਅਸੀਂ ਕੀ ਕਹਿੰਦੇ ਹਾਂ ਕਿ ਰੈਜ਼ੋਲਿਊਸ਼ਨ ਕੁਝ ਨਹੀਂ ਹੈ....

**ਮਾਨਯੋਗ ਸਪੀਕਰ** : ਉਹ ਕਹਿੰਦੇ ਹਨ ਕਿ ਇੰਟਰ ਸਟੇਟ ਕੌਂਸਲ ਦੇ ਵਿੱਚ ਅਸੀਂ ਉਠਾਇਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਉਹ ਤਾਂ ਐਵੇਂ ਹੀ ਜਦੋਂ ਇਸ਼ੂ ਨੂੰ ਪਰ੍ਹੇ ਹਟਾਉਣਾ ਹੋਵੇ...

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਹਾਜ਼ਰ ਮੈਂਬਰ ਪਾਣੀਆਂ ਦੀ ਰਾਇਲਟੀ ਲੈਣ ਦੇ ਮੁੱਦੇ ਤੇ ** ** ਸਦਨ ਵਿੱਚ ਨਾਅਰੇ ਲਗਾ ਰਹੇ ਸਨ)

**ਮਾਨਯੋਗ ਸਪੀਕਰ** : ** **ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਲਈਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

---

** ** Not recorded as ordered by the Chair.

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼** (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**Finance, Planning and Employment Generation Minister (Sardar Manpreet Singh Badal):** Sir, I beg to move –

That the Punjab Rural Development (Amendment) Bill, 2017 be passed.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਪੇਂਡੂ ਵਿਕਾਸ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## Walk Out

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ਼ ਪਾਰਟੀ ਦੇ ਹਾਜ਼ਰ ਮੈਂਬਰ ਪਾਣੀਆਂ ਦੀ ਰਾਇਲਟੀ ਲੈਣ ਦੇ ਮੁੱਦੇ ਤੇ ਸਦਨ ਵਿੱਚੋਂ ਵਾਕ-ਆਊਟ ਕਰ ਗਏ।

---

## LEGISLATIVE BUSINESS (*Resumption*)

## 6. The Maharaja Ranjit Singh Punjab Technical University (Second Amendment) Bill, 2017

**ਮਾਨਯੋਗ ਸਪੀਕਰ:** ਅਗਲਾ ਬਿਲ, ਸਰਦਾਰ ਚਰਨਜੀਤ ਸਿੰਘ ਚੰਨੀ, ਤਕਨੀਕੀ ਸਿੱਖਿਆ ਮੰਤਰੀ ਜੀ ਪੇਸ਼ ਕਰਨਗੇ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ਼੍ਰੀਮਾਨ ਜੀ, ਮੈਂ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਪੰਜਾਬ ਵਿੱਚ ਜਿਹੜੀਆਂ ਯੂਨੀਵਰਸਿਟੀਆਂ ਹਨ, ਜਿਵੇਂ ਪੰਜਾਬ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਇਨ੍ਹਾਂ ਦਾ ਇੱਕ ਅਧਿਕਾਰ ਖੇਤਰ ਹੈ। ਇਸ ਵਿਚ ਇਹ ਹੈ ਕਿ ਇਹ ਏਰੀਆ ਇਸ ਯੂਨੀਵਰਸਿਟੀ ਦਾ ਹੈ, ਇਹ ਜ਼ਿਲ੍ਹਾ ਇਸ ਯੂਨੀਵਰਸਿਟੀ ਦਾ ਹੈ ਲੇਕਿਨ ਹੁਣ ਇਸ ਬਿਲ ਰਾਹੀਂ ਅਸੀਂ ਕਰ ਰਹੇ ਹਾਂ ਕਿ ਹਰ ਇਕ ਕਾਲਜ ਨੂੰ ਆਪਸ਼ਨ ਦੇ ਰਹੇ ਹਾਂ ਕਿ ਤੂੰ ਇੱਧਰ ਜਾਣਾ ਹੈ ਜਾਂ ਤੂੰ ਉੱਧਰ ਜਾਣਾ ਹੈ, ਇਸ ਦੀ ਮਨਸ਼ਾ ਸਮਝ ਨਹੀਂ ਆਉਂਦੀ। ਜੇ ਆਪਾਂ ਮਹਾਰਾਜਾ ਰਣਜੀਤ ਸਿੰਘ ਪੰਜਾਬ ਟੈਕਨੀਕਲ ਯੂਨੀਵਰਸਿਟੀ ਵਾਲਿਆਂ ਨੂੰ ਇਹ ਅਧਿਕਾਰ ਦੇ ਰਹੇ ਹਾਂ ਕਿ ਕੋਈ ਕਾਲਜ ਚਾਹੇ ਇੱਧਰ ਚਲਿਆ ਜਾਵੇ, ਮੌੜ ਦਾ ਕਿਤੇ ਹੋਵੇ, ਭੁੱਚੋ ਦਾ ਕਿਤੇ ਹੋਵੇ, ਦੂਜੇ ਕਿਸੇ ਦਾ ਕਿਤੇ ਹੋਵੇ ਤਾਂ ਇਸ ਦਾ ਕੀ ਮਕਸਦ ਹੈ? ਬਾਕੀ ਯੂਨੀਵਰਸਿਟੀਆਂ ਵਿੱਚ ਇੱਕ ਮਾਪਦੰਡ ਰੱਖਿਆ ਹੈ, ਇਕ ਯੂਨੀਵਰਸਿਟੀ ਨੂੰ ਇਕ ਏਰੀਆ ਜਾਂ ਜ਼ਿਲ੍ਹਾ ਦੇ ਦਿੱਤਾ ਜਾਂ ਇੱਕ ਜੁਰੀਸਡਿਕਸ਼ਨ ਦੇ ਦਿੱਤੀ ਫਿਰ ਅਦਰਜ਼ ਨੂੰ ਕਿਉਂ ਨਹੀਂ? why this option ...

**Mr. Speaker** : Thank you…..thank you…..thank you….

**ਸ਼੍ਰੀ ਸੋਮ ਪ੍ਰਕਾਸ਼:** ਸਰ, ਬੇਨਤੀ ਤਾਂ ਸੁਣ ਲਵੋ ਜੀ..

**Mr. Speaker** : Thank you…..

**ਸ਼੍ਰੀ ਸੋਮ ਪ੍ਰਕਾਸ਼:** ਸਰ, ਪਲੀਜ਼ ਬੇਨਤੀ ਤਾਂ ਸੁਣ ਲਵੋ। ਇੰਦਰ ਕੁਮਾਰ ਗੁਜਰਾਲ ਯੂਨੀਵਰਸਿਟੀ ਨੂੰ ਕਿਉਂ ਆਪਸ਼ਨ ਨਹੀਂ ਦੇ ਰਹੇ, ਜੇ ਉਸ ਦੇ ਕਾਲਜ ਇਧਰ ਆਉਣਾ ਚਾਹੁਣ। ਇਹ ਸਿਰਫ਼ ਦੋ-ਚਾਰ ਕਾਲਜਾਂ ਨੂੰ ਆਪਾਂ ਅਕੱਮੋਡੇਟ ਕਰਨ ਦੀ ਖ਼ਾਤਰ ਕਰ ਰਹੇ ਹਾਂ। ਇਸ ਤਰ੍ਹਾਂ ਕਾਲਜਵਾਈਜ਼ ਕਿਤੇ ਵੀ ਜੁਰੀਸਡਿਕਸ਼ਨ ਨਹੀਂ ਬਣਦੀ।

**Mr. Speaker** : Thank you…..ਬੈਠੋ ਜੀ, ਤੁਹਾਡੀ ਗੱਲ ਆ ਗਈ ਹੈ।

**ਸ਼੍ਰੀ ਸੋਮ ਪ੍ਰਕਾਸ਼:** ਧੰਨਵਾਦ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ..

**ਮਾਨਯੋਗ ਸਪੀਕਰ:** ਹਰੇਕ ਗੱਲ ਉਤੇ ਬੋਲਣਾ ਜ਼ਰੂਰੀ ਨਹੀਂ ਹੁੰਦਾ, ਗੱਲ ਹੋ ਗਈ।

**ਮਾਨਯੋਗ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਮਹਾਰਾਜਾ ਰਣਜੀਤ ਸਿੰਘ ਪੰਜਾਬ ਤਕਨੀਕੀ ਯੂਨੀਵਰਸਿਟੀ (ਦੂਜੀ ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 7. The Punjab Forfeiture of Illegally Acquired Property Bill, 2017

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**Chief Minister (Captain Amarinder Singh):** Sir, I beg to introduce The Punjab Forfeiture of Illegally Acquired Property Bill, 2017.

Sir, I also beg to move –

That the Punjab Forfeiture of Illegally Acquired Property Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕੀਤੀ ਗਈ ਜਾਇਦਾਦ ਦਾ ਜ਼ਬਤੀ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ। ਸੋਮ ਪ੍ਰਕਾਸ਼ ਜੀ, ਇਸ ਬਿਲ ਤੇ ਕੁਝ ਕਹਿਣਾ ਹੈ?

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.)** : ਇਕ ਛੋਟੀ ਜਿਹੀ ਗੱਲ ਕਹਿਣੀ ਹੈ। ਜਿਹੜਾ ਸੈਕਸ਼ਨ 'ਸੀ' ਪਾਰਟ ਹੈ ਉਸ ਵਿੱਚ ਲਿਖਿਆ ਹੈ ਕਿ "Every person who has been arrested or against whom warrant or authorization of arrest has been issued……" ਉਸ ਦੀ ਪ੍ਰਾਪਰਟੀ ਵੀ ਕਨਫਿਸਕੇਟ ਕੀਤੀ ਜਾਵੇ। ਇਹ ਜਿਹੜੇ ਇਥੋਂ ਉੱਠ ਕੇ ਗਏ ਹਨ, ਇਕ ਜਣੇ ਦੇ ਤਾਂ ਫਾਜ਼ਿਲਕਾ ਤੋਂ ਵਾਰੰਟ ਵੀ ਇਸ਼ੂ ਹੋ ਗਏ ਸਨ। ਇਸ ਤਰ੍ਹਾਂ ਦੇ ਕੇਸ ਵਿੱਚ ਵਾਰੰਟ ਇਸ਼ੂ ਹੋਣ ਤੇ ਵੀ ਪ੍ਰਾਪਰਟੀ ਕਨਫਿਸਕੇਟ ਕਰਨ ਦੀ ਪ੍ਰੋਵੀਜ਼ਨ ਕਰ ਲਈਏ ਕਿਉਂਕਿ ਇਹ ਮਿਸਯੂਜ਼ ਵੀ ਹੋ ਸਕਦੀ ਹੈ।

**Mr. Speaker** : Thank you.

**ਸ਼੍ਰੀ ਸੋਮ ਪ੍ਰਕਾਸ਼** : ਸੀ.ਐਮ. ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆ ਰਿਹਾ ਹਾਂ ਕਿ ਅਜਿਹਾ ਕਰ ਲਿਆ ਜਾਵੇ, ਵਾਰੰਟ ਇਸ਼ੂ ਹੋਣ ਤੇ ਪ੍ਰਾਪਰਟੀ ਕਨਫਿਸਕੇਟ ਕਰ ਲਈ ਜਾਵੇ।

**ਮਾਨਯੋਗ ਸਪੀਕਰ** : ਸੋਮ ਪ੍ਰਕਾਸ਼ ਜੀ, ਬੈਠੋ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕੀਤੀ ਗਈ ਜਾਇਦਾਦ ਦਾ ਜ਼ਬਤੀ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 29**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 29 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 29 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Captain Amarinder Singh):** Sir, I beg to move -

That the Punjab Forfeiture of Illegally Acquired Property Bill, 2017 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕੀਤੀ ਗਈ ਜਾਇਦਾਦ ਦਾ ਜ਼ਬਤੀ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕੀਤੀ ਗਈ ਜਾਇਦਾਦ ਦਾ ਜ਼ਬਤੀ ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 8. The Punjab Land Reforms (Amendment) Bill, 2017

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2017 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।
(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰ ਸਦਨ ਵਿੱਚ ਹਾਜ਼ਰ ਹੋਏ।)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ....

**ਮਾਨਯੋਗ ਸਪੀਕਰ** : ਢੀਂਡਸਾ ਸਾਹਿਬ, ਤੁਸੀਂ ਕੁਝ ਬੋਲਣਾ ਹੈ? ਪਲੀਜ਼ ਬੋਲੋ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਅੱਜ ਦੇ ਬਿਜ਼ਨਸ ਵਿੱਚ ਇਕ ਬਿਲ 12 ਨੰ: ਤੇ ਲਿਸਟ ਹੋਇਆ ਹੈ, Punjab State Farmers and Farm Workers Commission Bill, 2017 ਬਿਲ ਦੀ ਕਾਪੀ ਹਾਲੇ ਤੱਕ ਸਾਡੇ ਕੋਲ ਨਹੀਂ ਆਈ।

**ਮਾਨਯੋਗ ਸਪੀਕਰ** : ਇਸ ਬਾਰੇ ਬਾਅਦ ਵਿੱਚ ਗੱਲ ਕਰਾਂਗੇ। ਇਸ ਬਿਲ ਬਾਰੇ ਕੋਈ ਗੱਲ ਕਰਨੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ, ਪਰ ਮੈਂ ਇਹ ਕਹਿ ਰਿਹਾ ਹਾਂ ਕਿ ਅਸੀਂ ਜੇ ਬਿਲ ਲਿਆ ਰਹੇ ਹਾਂ, 10 ਮਿੰਟ ਬਾਅਦ ਉਹ ਬਿਲ ਆ ਜਾਣਾ ਹੈ ਪਰ ਹਾਲੇ ਤੱਕ ਸਾਡੇ ਕੋਲ ਉਸ ਬਿਲ ਦੀ ਕਾਪੀ ਵੀ ਨਹੀਂ ਆਈ। ਮੈਨੂੰ ਤਾਂ ਨਹੀਂ ਲਗਦਾ ਕਿ ਕਿਸੇ ਮੈਂਬਰ ਕੋਲ ਆਈ ਹੈ? (ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰਾਂ ਨੇ ਬਿਲ ਦੀ ਕਾਪੀ ਦਿਖਾਈ) ਸਪੀਕਰ ਸਾਹਿਬ, ਇਹ ਤਾਂ ਬੜੀ ਮਾੜੀ ਗੱਲ ਹੈ...

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰਾਂ ਨੂੰ ਐਸ਼ਿਓਰ ਕਰਦਾ ਹਾਂ ਕਿ ਅਗਲੇ ਸੈਸ਼ਨ ਤੋਂ ਪੂਰਾ ਖਿਆਲ ਰੱਖਿਆ ਜਾਵੇਗਾ ਕਿ ਇਨ੍ਹਾਂ ਸਾਰਿਆਂ ਨੂੰ ਟਾਈਮ ਤੇ ਬਿਲ ਮਿਲਣ, I assure this august House.

**Mr. Speaker**: Thank you.

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਦੋ ਦਿਨਾਂ ਪਹਿਲਾਂ ਕੈਬਨਿਟ ਮੀਟਿੰਗ ਹੁੰਦੀ ਹੈ। ਫਿਰ ਫੈਸਲਾ ਆ ਜਾਂਦਾ ਹੈ ਕਿ ਅਸੀਂ ਸੈਸ਼ਨ ਵਿੱਚ ਕੁਝ ਲੈ ਕੇ ਆਉਣਾ ਹੈ।

**ਮਾਨਯੋਗ ਸਪੀਕਰ:** ਇਸ ਬਾਰੇ ਐਸ਼ੋਰੈਂਸ ਆ ਗਈ ਹੈ ਜੀ। ਅਸੀਂ ਭਰੋਸਾ ਕਰੀਏ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਇਹ ਜਿਹੜਾ ਬਿਲ ਲੈ ਕੇ ਆ ਰਹੇ ਹਨ, ਇਸ ਵਿੱਚ ਸਾਰਾ ਹੀ ਜੋ ਬੇਸਿਕ ਐਗਰੀਕਲਚਰ ਡਿਪਾਰਟਮੈਂਟ ਹੈ, ਉਸ ਨੂੰ ਰਿਪਲੇਸ ਕਰਕੇ ਇੱਕ ਨਵਾਂ ਚੇਅਰਮੈਨ ਲਗਾ ਰਹੇ ਹਨ। ਇਹ ਬਹੁਤ ਹੀ ਇੰਪਾਰਟੈਂਟ ਚੀਜ਼ ਹੈ। ਅਸੀਂ ਅਗਲੇ ਸੈਸ਼ਨ ਦੀ ਗੱਲ ਕਰ ਰਹੇ ਹਾਂ। ਇਹ ਬਿਲ ਤਾਂ ਹੁਣ ਪਾਸ ਹੋ ਜਾਣਾ ਹੈ।ਇਹ ਕੋਈ ਆਰਡੀਨੈਂਸ ਨਹੀਂ ਹੈ ਜੀ। ਇਸ ਬਿਲ ਨੂੰ ਆਪਾਂ ਅਗਲੇ ਸੈਸ਼ਨ ਵਿੱਚ ਕਿਉਂ ਨਹੀਂ ਰੱਖ ਲੈਂਦੇ ਜੀ?

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਭੋਂ ਸੁਧਾਰ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ**: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Parliamentary Affairs Minister (Shri Brahm Mohindra):** Sir, I beg to move-

That the Punjab land Reforms (Amendment) Bill,2017 be passed.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਭੌਂ ਸੁਧਾਰ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 9. The Amritsar Walled City (Recognition of Usage) Amendment Bill, 2017

**ਮਾਨਯੋਗ ਸਪੀਕਰ:** ਅਗਲਾ ਬਿਲ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017, ਸਰਦਾਰ ਨਵਜੋਤ ਸਿੰਘ ਸਿੱਧੂ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ):** ਸ਼੍ਰੀਮਾਨ ਜੀ, ਮੈਂ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, **ਸ਼੍ਰੀ** ਸੋਮ ਪ੍ਰਕਾਸ਼ ਜੀ।

**ਸ਼੍ਰੀ ਸੋਮ ਪ੍ਰਕਾਸ਼ (ਫਗਵਾੜਾ, ਐਸ.ਸੀ.):** ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਬੋਲਣਾ ਹੈ ਜੀ। ਇਹ ਬਹੁਤ ਵਧੀਆ ਬਿਲ ਹੈ ਜੀ। ਮੈਂ ਤੁਹਾਡਾ ਧੰਨਵਾਦੀ ਵੀ ਹਾਂ ਕਿ ਫਗਵਾੜੇ ਵਿੱਚ ਸਾਡੀਆਂ ਛੇ ਸੜਕਾਂ ਸਨ, ਉਹ ਕਮਰਸ਼ੀਅਲ ਡਿਕਲੇਅਰ ਕਰ ਦਿੱਤੀਆਂ ਹਨ। ਸਾਰੇ ਸ਼ਹਿਰਾਂ ਵਿੱਚ ਬਹੁਤ ਸਾਰੀਆਂ ਬਿਲਡਿੰਗ ਕਮਰਸ਼ੀਅਲ ਡਿਕਲੇਅਰ ਹੋਈਆਂ ਹਨ। ਇਸ ਦੇ ਬਾਰੇ ਤੁਸੀਂ ਇਕ ਪਾਲਿਸੀ ਵੀ ਲਿਆ ਰਹੇ ਹੋ। ਮੇਰੀ ਬੇਨਤੀ ਹੈ ਕਿ ਜੇਕਰ ਤੁਸੀਂ ਇਹ ਪਾਲਿਸੀ ਬਣਾ ਰਹੇ ਹੋ ਤਾਂ ਉਹ ਜਲਦੀ ਲਿਆਂਦੀ ਜਾਵੇ। ਸਭ ਤੋਂ ਜ਼ਿਆਦਾ ਕੁਰੱਪਸ਼ਨ ਲੋਕਲ ਬਾਡੀਜ਼ ਮਹਿਕਮੇ ਵਿੱਚ ਇਨ੍ਹਾਂ ਰਾਹੀਂ ਹੁੰਦੀ ਹੈ। ਬਿਲਡਿੰਗਾਂ ਨੂੰ ਨੋਟਿਸ ਭੇਜ ਦਿੱਤੇ ਜਾਂਦੇ ਹਨ। ਮੈਂ ਇਸ ਬਾਰੇ ਤੁਹਾਨੂੰ ਲਿਖ ਕੇ ਵੀ ਭੇਜਿਆ ਸੀ। ਜਦੋਂ ਨੋਟਿਸ ਆਉਂਦੇ ਹਨ, ਉਦੋਂ ਪੈਸੇ ਲੈ ਲੈਂਦੇ ਹਨ। ਫਿਰ ਸ਼ਿਕਾਇਤ ਇੱਥੇ ਤੁਹਾਡੇ ਕੋਲ ਆ ਜਾਂਦੀ ਹੈ, ਇਥੇ ਵਾਲੇ ਅਫਸਰ ਫੇਰ ਪੈਸੇ ਲੈ ਜਾਂਦੇ ਹਨ। ਦੋਵੇਂ ਪਾਸਿਆਂ ਤੋਂ ਹੀ ਪੈਸੇ ਲੈ ਲੈਂਦੇ ਹਨ। ਕੋਈ ਵੀ ਰੈਗੂਲਰ ਕਰਨ ਨੂੰ ਰਾਜ਼ੀ ਨਹੀਂ, ਜੇਕਰ ਤੁਸੀਂ ਕਰਵਾ ਦਿਉ ਤਾਂ ਪੰਜਾਬ ਦਾ ਬਹੁਤ ਭਲਾ ਹੋਵੇਗਾ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(**ਆਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ ਅਤੇ ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਅੰਮ੍ਰਿਤਸਰ ਵਾਲਡ ਸਿਟੀ (ਵਰਤੋਂ ਦੀ ਮਾਨਤਾ) ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 10. The Punjab Land Improvement Schemes (Amendment) Bill, 2017

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)**: ਸ਼੍ਰੀਮਾਨ ਜੀ, ਮੈਂ ਪੰਜਾਬ ਭੌਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੌਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੌਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੌਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੋਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਭੋਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਭੋਂ ਸੁਧਾਰ ਸਕੀਮਾਂ (ਸੋਧਨਾ) ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਇਸ ਤੋਂ ਬਾਅਦ ਜਿਹੜਾ ਬਿਲ ਆਉਣਾ ਹੈ, ਉਹ ਤਾਂ ਸਾਨੂੰ ਦੇ ਦਿਓ, ਅਸੀਂ ਪੜ੍ਹ ਲਈਏ।

**ਮਾਨਯੋਗ ਸਪੀਕਰ:** ਸਰਕੁਲੇਟ ਕੀਤਾ ਹੈ, ਸਰਕੁਲੇਟ ਹੋ ਗਿਆ, ਪਲੀਜ਼ ਚੈੱਕ ਕਰ ਲਓ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸਪੀਕਰ ਸਾਹਿਬ, ਸਾਡੇ ਵੱਲੋਂ ਆ ਚੁੱਕਾ ਹੈ। ਵਿਧਾਨ ਸਭਾ ਸਕੱਤਰੇਤ ਵਲੋਂ ਸਾਰੇ ਮੈਂਬਰਜ਼ ਨੂੰ ਸਰਕੁਲੇਟ ਹੋ ਚੁੱਕਾ ਹੈ।

**ਮਾਨਯੋਗ ਸਪੀਕਰ:** ਤੁਹਾਨੂੰ ਹੋਰ ਕਾਪੀ ਭਿਜਵਾ ਦਿੰਦੇ ਹਾਂ। ਜੇ ਬਿਲ ਨਹੀਂ ਪਹੁੰਚਿਆ ਤਾਂ ਹੋਰ ਕਾਪੀ ਭਿਜਵਾ ਦਿੰਦੇ ਹਾਂ।

---

## 11. The Punjab Infrastructure (Development and Regulation) Second Amendment Bill, 2017.

**ਮਾਨਯੋਗ ਸਪੀਕਰ** : ਮੰਤਰੀ ਜੀ ਬਿਲ ਪੇਸ਼ ਕਰਨ ।

**Finance, Planning and Employment Generation Minister (Sardar Manpreet Singh Badal)** : Sir, I beg to introduce the Punjab Infrastructure (Development and Regulation) Second Amendment Bill, 2017.

Sir, I also beg to move -

That the Punjab Infrastructure (Development and Regulation) Second Amendment Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਦੂਜੀ ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਦੂਜੀ ਸੋਧਨਾ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪੀਕਰ ਸਾਹਿਬ, ਬਿਲ ਨਹੀਂ ਆਇਆ ਜੀ।

**ਮਾਨਯੋਗ ਸਪੀਕਰ:** ਦੁਬਾਰਾ ਸਰਕੁਲੇਟ ਕਰਵਾਓ ਜੀ। ਦੁਬਾਰਾ ਸਰਕੁਲੇਟ ਕਰਵਾਓ ਜੀ।

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Finance, Planning and Employment Generation Minister (Sardar Manpreet Singh Badal)** : Sir, I beg to move-

That the Punjab Infrastructure (Development and Regulation) Second Amendment Bill, 2017 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਦੂਜੀ ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) ਦੂਜੀ ਸੋਧਨਾ ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 12. The Punjab State Farmers and Farm Workers Commission Bill, 2017.

**ਮਾਨਯੋਗ ਸਪੀਕਰ** : ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਲੀਡਰ ਆਫ ਦਿ ਹਾਊਸ ਖੜ੍ਹੇ ਹਨ। ਬਾਅਦ ਵਿੱਚ ਕਰ ਲੈਣਾ ਜਿਹੜੀ ਗੱਲ ਕਰਨੀ ਹੈ। ਲੀਡਰ ਆਫ ਦਿ ਹਾਊਸ ਖੜ੍ਹੇ ਹਨ, ਆਪਾਂ ਇੰਨੀ ਕੁ ਤਾਂ ਗੱਲ ਰੱਖੀਏ। ਜਿੰਨਾ ਚਿਰ ਤੁਸੀਂ ਖੜ੍ਹਦੇ ਹੋ, ਸਭ ਬੈਠ ਜਾਂਦੇ ਹਨ। ਸਦਨ ਦੇ ਨੇਤਾ ਖੜ੍ਹੇ ਹਨ।

**Chief Minister (Captain Amarinder Singh)** : Sir I beg to introduce the Punjab State Farmers and Farm Workers Commission Bill, 2017.

Sir, I also beg to move -

That the Punjab State Farmers and Farm Workers Commission Bill, 2017 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਕਮਿਸ਼ਨ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਅਮਨ ਅਰੋੜਾ ਜੀ।

**Shri Aman Arora (Sunam) :** Thank you very much, Sir. ਵੈਸੇ ਤਾਂ ਬਹੁਤ ਅਨਫਾਰਚੂਨੇਟ ਹੈ ਕਿ ਇਹੋ ਜਿਹੇ ਬਿਲ ਤੇ ਬੋਲਣ ਦਾ ਮੌਕਾ ਮਿਲ ਰਿਹਾ ਹੈ ਜਿਹੜਾ ਸਾਡੇ ਸਾਹਮਣੇ ਆ ਹੀ ਹੁਣ ਰਿਹਾ ਹੈ। ਸਰ, ਮੇਰੇ ਖਿਆਲ ਨਾਲ ਤੁਸੀਂ ਵੀ ਅੱਜ ਰੀਅਲਾਈਜ਼ ਕੀਤਾ ਹੋਣਾ ਹੈ ਕਿ ਜੇ ਆਪੋਜ਼ੀਸ਼ਨ ਨੂੰ ਬੋਲਣ ਦਾ ਮੌਕਾ ਮਿਲੇ ਤਾਂ ਅਸੀਂ constructive suggestions ਅਤੇ ਡਿਬੇਟ ਦੇ ਫੇਵਰ ਵਿੱਚ ਹਾਂ। We are not here for obstructions. ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜਾ ਦੋ ਦਿਨ ਦਾ ਸਾਡਾ ਸੈਸ਼ਨ ਲੱਗ ਕੇ ਹੱਟਿਆ ਹੈ, ਇਸ ਦੀ ਇਕ ਕਲਾਜ਼ ਨੰਬਰ 115 ਕਹਿੰਦੀ ਹੈ ਕਿ ਕੋਈ ਵੀ ਬਿਲ ਦਾ ਨੋਟਿਸ ਘੱਟੋ ਘੱਟ 15 ਦਿਨ ਪਹਿਲਾਂ ਆਉਣਾ ਚਾਹੀਦਾ ਹੈ। ਪਲੀਜ਼ ਇਹ ਇਨਸ਼ਿਓਰ ਕਰੋ ਕਿ ਅੱਗੇ ਤੋਂ ਅਜਿਹਾ ਨਾ ਹੋਵੇ।

**ਮਾਨਯੋਗ ਸਪੀਕਰ:** ਇਹ ਗੱਲ ਹੋ ਚੁੱਕੀ ਹੈ।

**ਸ਼੍ਰੀ ਅਮਨ ਅਰੋੜਾ :** ਸਰ, ਅਗਲੀ ਗੱਲ ਐਗਰੀਕਲਚਰ ਦੇ ਨਾਲ ਸਬੰਧਿਤ ਹੀ ਮੈਂ ਕਰਨੀ ਚਾਹਾਂਗਾ ਜਿਹੜੀ ਸ਼ਾਇਦ ਸਰਕਾਰ ਦੇ ਧਿਆਨ ਵਿੱਚ ਵੀ ਨਾ ਹੋਵੇ। ਥੋੜ੍ਹੇ ਦਿਨ ਪਹਿਲਾਂ ਸੈਂਟਰ ਸਰਕਾਰ ਦੇ ਵਜ਼ੀਰ ਸ਼੍ਰੀ ਸੁਰੇਸ਼ ਪ੍ਰਭੂ ਦਾ ਬਿਆਨ ਆਇਆ ਸੀ ਕਿ ਅਰਜਨਟੀਨਾ ਦੇ ਵਿੱਚ ਡਬਲਿਊ.ਟੀ.ਓ. ਦਾ ਇੱਕ ਫੰਕਸ਼ਨ 10 ਤਰੀਕ ਤੋਂ ਲੈ ਕੇ 13 ਤਰੀਕ ਤੱਕ ਹੋਣ ਜਾ ਰਿਹਾ ਹੈ, ਜਿਸ ਵਿੱਚ ਫੂਡ ਸਕਿਓਰਿਟੀ ਐਕਟ ਬਾਰੇ ਭਾਰਤ ਸਰਕਾਰ ਆਪਣਾ ਸਟੈਂਡ ਚੇਂਜ ਕਰਨ ਜਾ ਰਹੀ ਹੈ, ਉਸ ਨੂੰ ਸਥਾਈ ਬਣਾਉਣ ਦੀ ਬਜਾਏ ਸ਼ਾਇਦ ਵਿਦਡਰਾਅ ਕਰ ਰਹੀ ਹੈ। ਮੇਰੀ ਤੁਹਾਡੇ ਰਾਹੀਂ ਸਰਕਾਰ ਅਤੇ ਸਦਨ ਨੂੰ ਇਹ ਬੇਨਤੀ ਹੈ ਕਿ ਇਸ ਨਾਲ ਬਹੁਤ ਵੱਡਾ ਜਾਂ ਸਭ ਤੋਂ ਵੱਡਾ ਨੁਕਸਾਨ ਜੇ ਹੋਇਆ ਤਾਂ ਪੰਜਾਬ ਦੇ ਕਿਸਾਨਾਂ ਦਾ ਹੋਵੇਗਾ ਕਿਉਂਕਿ ਪਿਛਲੇ ਸਮੇਂ ਦੌਰਾਨ ਵੀ ਸੈਂਟਰ ਸਰਕਾਰ ਦਾ ਇਸੇ ਤਰ੍ਹਾਂ ਦਾ ਰਵੱਈਆ ਚਲ ਰਿਹਾ ਸੀ। ਇਸ ਦੇ ਨਾਲ ਐਮ.ਐਸ.ਪੀ. ਵੀ ਖਤਰੇ ਵਿੱਚ ਆ ਸਕਦੀ ਹੈ ਅਤੇ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ (ਪੀ.ਡੀ.ਐਸ.) ਵੀ ਖਤਰੇ ਵਿੱਚ ਆ ਸਕਦਾ ਹੈ। ਸੋ, ਮੇਰੀ ਤੁਹਾਨੂੰ ਸਾਰਿਆਂ ਨੂੰ ਅਤੇ ਸਰਕਾਰ ਨੂੰ ਬੇਨਤੀ ਹੈ ਕਿ ਇਸ ਉੱਪਰ ਹੁਣੇ ਹੀ ਧਿਆਨ ਦਿੱਤਾ ਜਾਵੇ ਕਿਉਂਕਿ 10 ਅਗਸਤ ਤੋਂ ਡਬਲਿਊ.ਟੀ.ਓ. ਦਾ ਇਹ ਫੰਕਸ਼ਨ ਅਰਜਨਟੀਨਾ ਵਿੱਚ ਹੋ ਰਿਹਾ ਹੈ....

**ਮਾਨਯੋਗ ਸਪੀਕਰ** : ਤੁਸੀਂ ਇਸ ਬਿਲ ਤੇ ਗੱਲ ਕਰ ਸਕਦੇ ਹੋ।

**ਸ਼੍ਰੀ ਅਮਨ ਅਰੋੜਾ** : ਸਰ, ਬਿਲ ਤਾਂ ਹੁਣ ਆਇਆ ਹੈ। ਜਿਹੜੀ ਗੱਲ ਇੰਪਾਰਟੈਂਟ ਹੈ....

**ਮਾਨਯੋਗ ਸਪੀਕਰ** : ਫਿਰ ਬੈਠੋ। ਪਲੀਜ਼।(ਵਿਘਨ, ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, **ਸ਼੍ਰੀ** ਕੰਵਰ ਸੰਧੂ ਆਪਣੀਆਂ ਸੀਟਾਂ ਤੇ ਖੜ੍ਹੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ : ਸ਼੍ਰੀ** ਕੰਵਰ ਸੰਧੂ ਜੀ, ਤੁਸੀਂ ਬੋਲੋ।

**ਸ਼੍ਰੀ ਕੰਵਰ ਸੰਧੂ (ਖਰੜ)** : ਸਪੀਕਰ ਸਾਹਿਬ, ਪਹਿਲਾਂ ਹੀ ਜਿਹੜੀ ਗੱਲ ਹੋ ਰਹੀ ਸੀ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇੰਨੀ ਜਲਦੀ ਵਿੱਚ ਜਿਹੜਾ ਇਹ ਬਿਲ ਬਣਾਇਆ ਗਿਆ ਹੈ, ਇਸ ਦੇ Objects and Reasons ਵੀ ਸਿਰਫ਼ 7 ਲਾਈਨਾਂ ਦੇ ਹਨ। ਇਸ ਤੇ ਵੀ ਕੋਈ ਬਹੁਤਾ ਵਿਚਾਰ ਨਹੀਂ ਕੀਤਾ ਗਿਆ। ਵੈਸੇ ਮੈਂ ਡਿਟੇਲ ਵਿੱਚ ਤਾਂ ਨਹੀਂ ਜਾ ਸਕਿਆ ਪਰ ਜਿਹੜੀ ਮੈਂ ਨਿਗਾਹ ਮਾਰੀ ਹੈ ਉਸ ਮੁਤਾਬਕ ਇਹ ਜਿਹੜਾ Punjab State Farmers and Farm Workers Commission ਬਣਾਇਆ ਜਾ ਰਿਹਾ ਹੈ, ਇਹ ਮੇਰੇ ਹਿਸਾਬ ਨਾਲ ਬਿਲਕੁਲ ਅਨਨੈਸੇਸਰੀ ਹੈ, ਇਸ ਦੀ ਕੋਈ ਲੋੜ ਨਹੀਂ ਹੈ ਔਰ State exchequer ਤੇ ਬਹੁਤ ਵੱਡਾ ਬੋਝ ਪਵੇਗਾ। ਹੁਣ ਤੱਕ ਬਹੁਤ ਸਾਰੇ ਕਮਿਸ਼ਨ ਬਣ ਚੁੱਕੇ ਹਨ, ਬਹੁਤ ਸਾਰੀਆਂ ਕਮੇਟੀਆਂ ਨੇ ਆਪਣੀਆਂ ਦਰਖ਼ਾਸਤਾਂ ਦੇ ਦਿੱਤੀਆਂ ਹਨ। ਹੁਣ ਮੇਰਾ ਖਿਆਲ ਹੈ ਕਿ ਹੋਰ ਨਵੇਂ ਕਮਿਸ਼ਨ ਬਣਾਉਣ ਦੀ ਲੋੜ ਨਹੀਂ ਹੈ, ਹੁਣ ਉਨ੍ਹਾਂ ਦੀਆਂ ਪਾਲਿਸੀਜ਼ ਨੂੰ ਲਾਗੂ ਕਰਨ ਦੀ ਲੋੜ ਹੈ। ਮੈਂ ਦੇਖ ਰਿਹਾ ਸੀ ਕਿ ਇਸ ਕਮਿਸ਼ਨ ਦਾ ਰੋਲ ਕੀ ਹੋਵੇਗਾ? ਇਸ ਦਾ ਰੋਲ ਹੋਵੇਗਾ ਜ਼ਿਲ੍ਹਾ ਅਤੇ ਬਲਾਕ ਲੈਵਲ ਤੇ agriculture policies ਬਣਾਉਣਾ। ਜਿਹੜਾ ਇਸ ਦਾ ਚੇਅਰਮੈਨ ਹੋਵੇਗਾ, ਉਸ ਦਾ ਸਟੇਟਸ ਕੀ ਹੋਵੇਗਾ? ਉਸ ਦਾ ਸਟੇਟਸ ਹੋਵੇਗਾ ਕੈਬਨਿਟ ਮਨਿਸਟਰ ਦਾ ਰੈਂਕ ਅਤੇ ਜੇ ਇਹੀ ਸਭ ਕੁਝ ਹੋਵੇਗਾ ਤਾਂ ਫਿਰ ਐਗਰੀਕਲਚਰ ਮਨਿਸਟਰ ਕੀ ਕਰੇਗਾ? ਇਸ ਦਾ ਮੈਂਬਰ ਸੈਕਟਰੀ ਜੇ ਸੈਕਟਰੀ ਹੋਵੇਗਾ ਤਾਂ ਫਿਰ ਸੈਕਟਰੀ, ਐਗਰੀਕਲਚਰ ਡਿਪਾਰਟਮੈਂਟ ਕੀ ਕਰੇਗਾ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਐਗਰੀਕਲਚਰ ਮਨਿਸਟਰ ਦਾ ਅਹੁਦਾ ਹੈ, ਕੀ ਅਸੀਂ ਕੈਬਨਿਟ ਰੈਂਕ ਜਾਂ Agriculture portfolio ਖ਼ਤਮ ਕਰਨ ਜਾ ਰਹੇ ਹਾਂ? ਜੇਕਰ ਖ਼ਤਮ ਕਰਨ ਜਾ ਰਹੇ ਹਾਂ ਤਾਂ ਠੀਕ ਹੈ।

ਇਸ ਦੇ ਨਾਲ ਨਾਲ ਇਹ ਵੀ ਲਿਖਿਆ ਗਿਆ ਹੈ ਕਿ ਪੀ.ਏ.ਯੂ ਦੇ ਵੀ.ਸੀ. ਅਤੇ ਵੈਟਨਰੀ ਯੂਨੀਵਰਸਿਟੀ ਦੇ ਕੁਝ ਸੱਜਣ ਇਸ ਦੇ ਮੈਂਬਰ ਹੋਣਗੇ। ਉਨ੍ਹਾਂ ਨੂੰ ਤਾਂ ਵੈਸੇ ਵੀ ਜਦੋਂ ਮਰਜ਼ੀ ਤੁਸੀਂ ਸੱਦ ਕੇ ਉਨ੍ਹਾਂ ਨਾਲ ਸਲਾਹ ਮਸ਼ਵਰਾ ਕਰ ਸਕਦੇ ਹੋ। ਇਹ ਵੀ ਕਿਹਾ ਗਿਆ ਹੈ ਕਿ ਇਸ ਦਾ ਚੇਅਰਪਰਸਨ ਗਰੈਜੂਏਟ ਹੋਣਾ ਚਾਹੀਦਾ ਹੈ ਅਤੇ ਜ਼ਿਮੀਂਦਾਰ ਹੋਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਜੇ ਅਸੀਂ ਇਹੋ ਹੀ ਕ੍ਰਾਈਟੇਰੀਆ ਐਗਰੀਕਲਚਰ ਮਨਿਸਟਰ ਲਗਾਉਣ ਵਾਸਤੇ ਵਰਤੀਏ ਤਾਂ ਉੱਧਰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਦੇ ਬਹੁਤ ਸਾਰੇ ਸਾਡੇ ਸਾਥੀ ਇਸ ਕ੍ਰਾਈਟੇਰੀਏ ਨੂੰ fit in ਕਰਦੇ ਹਨ। ਇੱਧਰ ਵਾਲਿਆਂ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ ਕਰਦੇ ਹੋਏ) ਨੂੰ ਤਾਂ ਦੇਖ ਲਿਆ ਹੈ ਜੇਕਰ ਤੁਹਾਡੇ ਕੋਲ ਡਿਜ਼ਰਵਿੰਗ ਨਹੀਂ ਹੈ ਤਾਂ ਅਸੀਂ ਉਧਾਰਾ ਦੇ ਦਿੰਦੇ ਹਾਂ। ਮੇਰਾ ਕਹਿਣ ਦਾ ਮਤਲਬ ਹੈ ਕਿ ਇਸ ਕਮਿਸ਼ਨ ਦੀ ਬਿਲਕੁਲ ਲੋੜ ਨਹੀਂ ਹੈ, ਹੁਣ ਤਾਂ ਪਾਲਿਸੀ ਲਾਗੂ ਕਰਨ ਦੀ ਲੋੜ ਹੈ। ਡਾਕਟਰ ਐਮ.ਐਸ. ਸਵਾਮੀਨਾਥਨ ਦੀ ਰਿਪੋਰਟ ਲਾਗੂ ਕਰੀਏ। ਜੇ ਡਾਈਵਰਸੀਫਿਕੇਸ਼ਨ

ਕਰਨੀ ਹੈ ਉਸ ਵਾਸਤੇ ਕਰਾਪਸ ਦੀਆਂ ਸਹੀ ਕੀਮਤਾਂ ਦੇਈਏ।(ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਮੇਰੀ ਬੇਨਤੀ ਹੈ ਕਿ ਇਸ ਬਿਲ ਨੂੰ ਡਿਲੇਅ ਕਰ ਦੇਣ, ਪੋਸਟਪੋਨ ਕਰ ਦੇਣ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ)** : ਧੰਨਵਾਦ ਸਪੀਕਰ ਸਾਹਿਬ। ਪੰਜਾਬ ਰਾਜ ਕਿਸਾਨ ਅਤੇ ਮਜ਼ਦੂਰਾਂ ਦੇ ਸਬੰਧ ਵਿੱਚ ਜਿਹੜਾ ਸੰਸ਼ੋਧਨ ਬਿਲ ਆਇਆ ਹੈ, ਮੈਂ ਉਸ ਉਤੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦਾ ਅਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਖੇਤ ਮਜ਼ਦੂਰ ਤੇ ਕਿਸਾਨ, ਕਿਸਾਨੀ ਦੇ ਨਾਲ-ਨਾਲ ਉਹ ਛੋਟੀ ਜਾਂ ਵੱਡੀ ਡੇਅਰੀ ਫਾਰਮਿੰਗ ਵੀ ਕਰਦੇ ਹਨ, ਪਸ਼ੂ ਪਾਲਦੇ ਹਨ ਅਤੇ ਦੁੱਧ ਵੇਚਦੇ ਹਨ। ਜਦੋਂ ਪਸ਼ੂ ਦੁੱਧ ਤੋਂ ਹਟ ਜਾਂਦਾ ਹੈ ਤਾਂ ਫਿਰ ਜਿਹੜੀਆਂ ਪਸ਼ੂ ਮੰਡੀਆਂ ਲਗਦੀਆਂ ਹਨ ਉਨ੍ਹਾਂ ਵਿੱਚ ਆਪਣਾ ਪਸ਼ੂ ਵੇਚਣ ਜਾਂਦੇ ਹਨ। ਜਿਹੜਾ ਪਸ਼ੂ ਦੁੱਧ ਨਹੀਂ ਦਿੰਦਾ ਤਕਰੀਬਨ ਉਸ ਨੂੰ ਬੀਫ ਫੈਕਟਰੀ ਵਾਸਤੇ ਭੇਜਦੇ ਹਨ, ਜਿਸ ਨੂੰ ਕਾਟੂ ਮਾਲ ਕਹਿੰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਹ ਬੜਾ ਸੀਰੀਅਸ ਇਸ਼ੂ ਲਿਆਉਣਾ ਚਾਹੁੰਦਾ ਹਾਂ ਕਿ ਇਸ ਵਾਸਤੇ 4% ਫੀਸ ਨਿਰਧਾਰਤ ਕੀਤੀ ਹੋਈ ਹੈ ਪਰ ਜਿਹੜਾ ਠੇਕੇਦਾਰ ਹੈ, ਮੈਂ ਕਿਸੇ ਦਾ ਨਾਂ ਨਹੀਂ ਲੈਣਾ......ਬਾਜਵਾ ਸਾਹਿਬ ਸਿਰ ਮਾਰਨ ਲੱਗ ਗਏ ਹਨ...... ਮੈਂ ਹਾਲੇ ਤੁਹਾਨੂੰ ਨਹੀਂ ਕਿਹਾ ਜੀ। ਸੋ, ਜਿਹੜੇ ਮੇਰੇ ਖੱਬੇ ਪਾਸੇ ਸਾਥੀ ਬੈਠੇ ਹਨ, ਇਨ੍ਹਾਂ ਸਾਥੀਆਂ ਦਾ ਬੜਾ ਕਰੀਬੀ ਬੰਦਾ ਹੈ ਜਿਸ ਨੂੰ ਠੇਕਾ ਦਿੱਤਾ ਗਿਆ ਹੈ ਅਤੇ ਉਹ 1500 ਰੁਪਿਆ ਪ੍ਰਤੀ ਪਸ਼ੂ ਉਕਾ-ਪੁੱਕਾ ਹੀ ਡੰਡੇ ਦੇ ਨਾਲ ਵਸੂਲ ਕਰਦੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀ ਸੀਟ ਤੇ ਬੈਠੇ ਬਿਨਾ ਆਗਿਆ ਬੋਲ ਰਹੇ ਸਨ, ਜੋ ਕਿ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਰ, ਜਿਨ੍ਹਾਂ ਨੇ ਸਿਰ ਮਾਰਿਆ, ਉਨ੍ਹਾਂ ਦਾ ਵੀ ਨਾਂ ਆਉਂਦਾ ਹੈ। (ਵਿਘਨ, ਸ਼ੋਰ) ਮੈਂ ਹਾਲੇ ਨਾਂ ਨਹੀਂ ਲਿਆ। ਜੇਕਰ ਪੁੱਛਣਾ ਚਾਹੁੰਦੇ ਹੋ ਤਾਂ ..... ਪਤਾ ਤੁਹਾਨੂੰ ਵੀ ਹੈ। **** (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਬੈਂਸ ਸਾਹਿਬ, ਬਿਲ ਤੇ ਗੱਲ ਕਰੋ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਪਤਾ ਤੁਹਾਨੂੰ ਸਭ ਕੁਝ ਹੈ ਕਿ ਉਹ ਕੌਣ ਸੱਜਣ ਹੈ। ਗੁਰਕੀਰਤ ਸਿੰਘ ਜੀ ਬੈਠੇ ਹਨ....

**ਮਾਨਯੋਗ ਸਪੀਕਰ**: ਬਿਲ ਤੇ ਗੱਲ ਕਰੋ। ** ** ਐਕਸਪੰਜ ਕੀਤਾ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਮੈਂ ਦੱਸਣ ਲੱਗਿਆ ਹਾਂ, ਸਰ। ਜੇ ਖੁਲਾਸਾ ਚਾਹੁੰਦੇ ਹੋ ਤਾਂ ਮੈਂ ਖੁਲਾਸਾ ਕਰਨ ਲੱਗਿਆ ਹਾਂ। (ਵਿਘਨ, ਸ਼ੋਰ) ਗੁਰਕੀਰਤ ਜੀ ਬੈਠੇ ਹਨ....

**ਮਾਨਯੋਗ ਸਪੀਕਰ**: ਬੈਠੋ, ਬੈਠੋ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਗੁਰਕੀਰਤ ਜੀ ਬੈਠੇ ਹਨ, ਜਿਹੜੇ ਖੰਨਾ ਤੋਂ ਵਿਧਾਇਕ ਹਨ। ਖੰਨਾ ਵਿੱਚ ਸਭ ਤੋਂ ਵੱਡੀ ਪਸ਼ੂ ਮੰਡੀ ਲਗਦੀ ਹੈ। ਉਹ ਪੀੜ੍ਹਤ ਵਿਚਾਰੇ ਵਪਾਰੀ ਅਤੇ ਕਿਸਾਨ ਇਨ੍ਹਾਂ ਕੋਲ ਵੀ ਗਏ ਸਨ। ਇਨ੍ਹਾਂ ਨੇ ਐਸ.ਡੀ.ਐਮ. ਤੇ ਡੀ.ਐਸ.ਪੀ. ਨੂੰ ਕਹਿ ਦਿੱਤਾ ਤੇ ਉਹ ਮੂੰਹ

** ** Expunged as ordered by the Chair.

ਜਿਹਾ ਚੋਪੜ ਕੇ ਵਾਪਸ ਆ ਗਏ। ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ। 4% ਦੀ ਜਗ੍ਹਾ ਅੱਜ ਵੀ ਮਜ਼ਦੂਰਾਂ ਤੋਂ, ਕਿਸਾਨਾਂ ਤੋਂ ਜਿਹੜੇ ਕਾਟੂ ਪਸ਼ੂ ਲੈ ਕੇ ਜਾਂਦੇ ਹਨ, ਪੂਰੇ ਪੰਜਾਬ ਵਿੱਚ ਉਨ੍ਹਾਂ ਤੋਂ 1500/- ਰੁਪਏ ਵਸੂਲਿਆ ਜਾ ਰਿਹਾ ਹੈ। ਇਹ ਸੋਧਨਾ ਬਿਲ ਲੈ ਕੇ ਆਏ ਹੋ ਤਾਂ ਉਹ ਸੋਧਾਂ ਕਰੋ, ਜਿਹੜੀਆਂ ਠੱਗੀ ਨੂੰ ਸੋਧਣ ਵਾਲੀਆਂ ਹੋਣ, ਠੱਗੀ ਸੋਧਣ ਵਾਸਤੇ ਬਿਲ ਲੈ ਕੇ ਆਓ ਕਿ ਅਸੀਂ ਠੱਗੀਆਂ ਬੰਦ ਕਰਾਂਗੇ।

**ਮਾਨਯੋਗ ਸਪੀਕਰ:** ਧੰਨਵਾਦ.... ਧੰਨਵਾਦ.... ਧੰਨਵਾਦ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਬੈਠੋ ਖਹਿਰਾ ਸਾਹਿਬ, ਹੁਣ ਕੀ ਰਹਿ ਗਿਆ? ਹੋ ਗਈ ਗੱਲ। ਰੈਪੀਟੀਸ਼ਨ ਕਿਸ ਲਈ ਕਰਨੀ ਹੈ?..... ਹਾਂ ਜੀ, ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਪਹਿਲਾਂ ਤਾਂ ਮੈਂ ਤੁਹਾਨੂੰ ਬੜੀ ਨਿਮਰਤਾ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਨੂੰ ਭੁੱਖ ਤਾਂ ਨਹੀਂ ਲੱਗੀ? ਕਿਉਂਕਿ ਜਿਹੜੀ ਸਪੀਡ ਨਾਲ ਤੁਸੀਂ ਬਿਲ ਲੈ ਕੇ ਆ ਰਹੇ ਹੋ ਮੈਨੂੰ ਲਗਦਾ ਹੈ ਕਿ ..... ਚੱਲੋ ਉਸ ਗੱਲ ਤੇ ਮੈਂ ਨਹੀਂ ਆਉਂਦਾ। ਜੋ ਸੰਧੂ ਸਾਹਿਬ ਨੇ ਗੱਲ ਉਠਾਈ ਹੈ, ਮਾਨਯੋਗ ਮੁੱਖ ਮੰਤਰੀ ਸਾਹਿਬ ਮੈਂ ਤੁਹਾਡੇ ਜ਼ਰੀਏ ਬੇਨਤੀ ਕਰਨਾ ਚਾਹੁੰਦਾ ਹਾਂ ਕਿ Punjab State is on the verge of bankruptcy or I should say it is bankrupt. ਤਨਖਾਹਾਂ ਦੇਣ ਵਾਸਤੇ ਪੈਸੇ ਨਹੀਂ ਹਨ ਤੇ ਜੋ ਵੀ ਆਰ.ਬੀ.ਆਈ ਦੇ ਨਾਰਮਜ਼ ਹਨ ਉਹ almost flout ਹੋ ਰਹੇ ਹਨ। ਮੈਂ ਕੋਈ ਇਕਾਨਮਿਸਟ ਨਹੀਂ ਹਾਂ ਪਰ ਆਪਣੀ ਬਹੁਤ ਬੁਰੀ ਹਾਲਤ ਹੈ ਤੇ ਇਹ ਹੁਣ ਇਨ੍ਹਾਂ ਹਾਲਾਤਾਂ ਵਿੱਚ ਫਿਰ ਚੇਅਰਮੈਨ ਨੂੰ ਕੈਬਨਿਟ ਸਟੇਟਸ ਦੇਣ ਦੀ ਗੱਲ ਆ ਰਹੀ ਹੈ। ਸਪੀਕਰ ਸਾਹਿਬ, ਪਹਿਲਾਂ ਹੀ ਐਡਵਾਈਜ਼ਰਾਂ, ਓ.ਐਸ.ਡੀਜ਼ ਵਗੈਰਾ-ਵਗੈਰਾ ਦੀ ਆਪਣੀ ਫੌਜ ਹੈ and he rightly said ਕਿ ਫਿਰ ਐਗਰੀਕਲਚਰ ਮਨਿਸਟਰ ਦਾ ਕੀ ਰੋਲ ਹੋਵੇਗਾ? Then what will he do? ਸਪੀਕਰ ਸਾਹਿਬ, ਤੁਸੀਂ ਦੱਸ ਦਿਓ। ਜੇ ਪਾਲਿਸੀ ਹੀ ਫਾਰਮਰਜ਼ ਕਮਿਸ਼ਨ ਨੇ ਬਣਾਉਣੀ ਹੈ ਤਾਂ ਉਸ ਨਾਲ 5-7 ਮੈਂਬਰ ਵੀ ਲੱਗਣਗੇ ਤੇ ਫਿਰ ਗੱਡੀਆਂ, ਮੋਟਰਾਂ ਤੇ ਕਾਰਾਂ ਵੀ ਲੱਗਣਗੀਆਂ।

ਮੇਰੀ ਦੂਸਰੀ ਬੇਨਤੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਪਿਛਲੀ ਟਿਨਿਉਰ ਵਿੱਚ ਫਾਰਮਰਜ਼ ਕਮਿਸ਼ਨ ਦੇ ਚੇਅਰਮੈਨ ਡਾ. ਗੁਰਚਰਨ ਸਿੰਘ ਕਲਕਟ ਸਨ ਪਰ I have never heard of any report from him. I have never ever heard. ਇਨ੍ਹਾਂ ਦੀ ਸਰਕਾਰ ਦੇ ਪੰਜ ਸਾਲ ਬੀਤ ਗਏ.... ਤੁਸੀਂ ਦੱਸ ਦਿਓ ਜੇ ਉਨ੍ਹਾਂ ਦਾ ਕੋਈ ਵੱਡਮੁੱਲਾ ਯੋਗਦਾਨ ਸੀ। ਤੁਹਾਨੂੰ ਇਕੱਲਿਆਂ ਨੂੰ ਪਤਾ ਹੋਣਾ ਪਰ ਸਾਨੂੰ ਤਾਂ ਪਤਾ ਨਹੀਂ ਹੈ। ਮੇਰੀ ਬੇਨਤੀ ਹੈ ਕਿ this has to be reconsidered. ਅਸੀਂ ਆਮ ਆਦਮੀ ਪਾਰਟੀ ਤੇ ਲੋਕ ਇਨਸਾਫ ਪਾਰਟੀ ਵਾਲੇ ਇਸ ਬਿਲ ਦਾ ਸਖ਼ਤ ਵਿਰੋਧ ਕਰਦੇ ਹਾਂ। ਜਿਹੜੇ ਕਿਸਾਨ ਖੁਦਕੁਸ਼ੀ ਕਰ ਰਹੇ ਹਨ ਇਹ ਪੈਸਾ ਉਨ੍ਹਾਂ ਵਾਸਤੇ ਵਰਤਣਾ ਚਾਹੀਦਾ ਹੈ, 290 ਕਿਸਾਨਾਂ ਨੇ ਕੱਲ੍ਹ ਤੱਕ ਤੁਹਾਡੇ ਰਾਜ ਵਿੱਚ ਖੁਦਕੁਸ਼ੀ ਕਰ ਲਈ ਹੈ। ਕੋਈ ਉਨ੍ਹਾਂ ਦਾ ਹਾਲ ਨਹੀਂ ਪੁੱਛਣ ਗਿਆ, ਉਨ੍ਹਾਂ ਦਾ ਕਿਸੇ ਨੇ ਹਾਲ ਨਹੀਂ ਪੁੱਛਿਆ। ਕੋਈ ਅਫ਼ਸੋਸ ਨਹੀਂ ਕਰਨ ਗਿਆ।

**ਮਾਨਯੋਗ ਸਪੀਕਰ:** ਹੋ ਗਿਆ, ਚੱਲੋ ਛੱਡੋ ਹੁਣ ਇਸ ਗੱਲ ਨੂੰ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਨਹੀਂ ਦਿੱਤੀ ਗਈ। (ਵਿਘਨ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਕਮਿਸ਼ਨ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼– ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 28**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 28 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 28 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Captain Amarinder Singh):** Sir, I beg to move -

That the Punjab State Farmers and Farm Workers Commission Bill, 2017 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਕਮਿਸ਼ਨ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਕਮਿਸ਼ਨ ਬਿਲ, 2017 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 13. The Punjab State Council For Agricultural Education Bill, 2017

**ਮਾਨਯੋਗ ਸਪੀਕਰ :** ਮਾਨਯੋਗ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ ।

**Chief Minister (Captain Amarinder Singh) :** Sir, I beg to introduce The Punjab State Council for Agricultural Education Bill, 2017.

Sir, I also beg to move –

That the Punjab State Council for Agricultural Education Bill, 2017 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਖੇਤੀਬਾੜੀ ਸਿੱਖਿਆ ਲਈ ਪੰਜਾਬ ਰਾਜ ਕੌਂਸਲ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ , ਸਰਦਾਰ ਕੁਲਜੀਤ ਸਿੰਘ ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਸਪੀਕਰ ਸਾਹਿਬ, ਮੈਂ ਇੱਕ ਸੁਝਾਅ ਤੁਹਾਡੇ ਦੁਆਰਾ ਦੇਣਾ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਯੂਨੀਵਰਸਿਟੀਜ਼ ਜਾਂ ਬਾਡੀਜ਼ ਬਣੀਆਂ ਹਨ, ਉਨ੍ਹਾਂ ਸਾਰਿਆਂ ਵਿੱਚ ਸਾਡੀ ਵਿਧਾਨ ਸਭਾ ਦੇ ਚੁਣੇ ਹੋਏ ਨੁਮਾਇੰਦੇ ਮੈਂਬਰ ਹੁੰਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਕੌਂਸਲ ਵਿੱਚ ਵੀ ਵਿਧਾਨ ਸਭਾ ਦੇ ਚੁਣੇ ਹੋਏ ਮੈਂਬਰਾਂ ਦੀ ਜੋ ਪਾਰਟੀਸੀਪੇਸ਼ਨ ਹੈ, ਉਹ ਜ਼ਰੂਰ ਹੋਣੀ ਚਾਹੀਦੀ ਹੈ। ਧੰਨਵਾਦ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਸੰਬੰਧ ਵਿੱਚ ਸਿਰਫ਼ ਇੰਨੀ ਕੁ ਇੰਟਰਵੈਨਸ਼ਨ ਦੇਣੀ ਚਾਹੁੰਦਾ ਹਾਂ ਕਿ ਪਿੰਡਾਂ ਦੇ ਜਿਹੜੇ ਬੱਚੇ ਹਨ, ਉਨ੍ਹਾਂ ਦੀ ਐਜੂਕੇਸ਼ਨ ਵਿੱਚੋਂ ਖੇਤੀਬਾੜੀ ਮਨਫ਼ੀ ਕਰ ਦਿੱਤੀ ਗਈ ਹੈ ਜੋ ਕਿ ਬਹੁਤ ਜ਼ਿਆਦਾ ਫ਼ਿਕਰ ਵਾਲੀ ਗੱਲ ਹੈ, ਜਦੋਂ ਸਾਡਾ ਖੇਤੀਬਾੜੀ ਨਾਲ ਲੱਗ-ਲਗਾਅ ਹੀ ਨਾ ਰਿਹਾ। ਇਹ ਜਿਹੜੀ ਇੰਟਰਨੈਸ਼ਨਲ ਪਾਲਿਸੀ ਹੈ, ਇਹ ਭਾਰਤ ਦੇ 38% ਲੋਕਾਂ ਨੂੰ ਖੇਤੀਬਾੜੀ ਤੋਂ ਧੱਕ ਕੇ ਬਾਹਰ ਕੱਢਣ ਵਾਲੀ ਹੈ, ਕੀ ਇਹ ਬਿਲ ਉਸੇ ਪਾਸੇ ਲਿਜਾ ਰਿਹਾ ਹੈ? ਮੈਂ ਇਸੇ ਕਰਕੇ ਕਹਿੰਦਾ ਹਾਂ ਕਿ ਇਸ ਐਕਟ ਵਿੱਚ ਸੋਧ ਕੀਤੀ ਜਾਵੇ ਔਰ ਪਿੰਡਾਂ ਵਿੱਚ ਪ੍ਰਾਇਮਰੀ ਐਜੂਕੇਸ਼ਨ ਤੋਂ ਹੀ ਖੇਤੀਬਾੜੀ ਸਬਜੈਕਟ ਲਗਾਇਆ ਜਾਵੇ ਕਿਉਂਕਿ ਸਾਡਾ ਪੰਜਾਬ, ਸਾਡਾ ਭਾਰਤ ਪਿੰਡਾਂ ਵਿੱਚ ਹੀ ਵੱਸਦਾ ਹੈ। ਇਸ ਕਰਕੇ ਜੇ ਤੁਸੀਂ ਖੇਤੀ ਨੂੰ ਜਿਊਂਦਾ ਰੱਖਣਾ ਚਾਹੁੰਦੇ ਹੋ ਤਾਂ ਇਸ ਵਿੱਚ ਸੋਧ ਕੀਤੀ ਜਾਵੇ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਤਮ ਨਗਰ):** ਸਪੀਕਰ ਸਾਹਿਬ, ਜਿਹੜੇ ਸੱਜਣ ਅੰਗਰੇਜ਼ੀ ਵਿੱਚ ਬੋਲਦੇ ਹਨ, ਉਨ੍ਹਾਂ ਨੂੰ ਸਮਝਣ ਲਈ ਕੋਈ ਸਾਫਟਵੇਅਰ ਬਣਵਾ ਕੇ ਦਿਓ ਕਿਉਂਕਿ ਮੈਨੂੰ ਸਮਝ ਨਹੀਂ ਆਉਂਦਾ।

**ਮਾਨਯੋਗ ਸਪੀਕਰ :** ਅੰਗਰੇਜ਼ੀ ਵੀ ਇੱਕ ਜ਼ੁਬਾਨ ਹੈ।

**Sardar Simarjeet Singh Bains :** I respect. (ਹਾਸਾ) ਮੈਂ ਸਤਿਕਾਰ ਕਰਦਾ ਹਾਂ। ਮੈਨੂੰ ਇੰਨੀ ਕੁ ਹੀ ਅੰਗਰੇਜ਼ੀ ਆਉਂਦੀ ਹੈ, ਇਸ ਤੋਂ ਵੱਧ ਨਹੀਂ ਆਉਂਦੀ। ਚੁਨਿੰਦਾ ਸ਼ਬਦ ਹੀ ਆਉਂਦੇ ਹਨ।(ਵਿਘਨ) ਮੈਂ ਕਿਹਾ ਕਿ ਮੈਨੂੰ ਇੰਨੀ ਕੁ ਹੀ ਆਉਂਦੀ ਹੈ। ਸੀ.ਐਮ. ਸਾਹਿਬ ਬੋਲ ਗਏ, ਐਫ.ਐਮ. ਸਾਹਿਬ ਬੋਲ ਗਏ ਹਨ ਪਰ ਮੇਰੇ ਪੱਲੇ ਨਹੀਂ ਪੈਂਦਾ, ਮੇਰੀ ਰਿਕੁਐਸਟ ਹੈ। ਮੇਰੇ ਤੋਂ ਪੁੱਛੋ ਤਾਂ ਮੈਨੂੰ ਜਿਹੜਾ ਅਮੈਂਡਮੈਂਟ ਬਿਲ ਦੀਆਂ ਅੰਗਰੇਜ਼ੀ ਵਿੱਚ ਕਾਪੀਆਂ ਦੇਣ ਆਇਆ ਮੈਂ ਕਿਹਾ ਕਿ ਮੈਨੂੰ ਪੰਜਾਬੀ ਵਿੱਚ ਦੇ ਕੇ ਜਾ। ਮੇਰੀ ਰਿਕੁਐਸਟ ਹੈ ਕਿ ਇਨ੍ਹਾਂ ਨੇ ਅੰਗਰੇਜ਼ੀ ਬੋਲਣੀ ਹੈ ਪਰ ਮੈਨੂੰ ਸਮਝ ਨਹੀਂ ਲਗਦਾ। ਮੈਨੂੰ ਸਾਫਟਵੇਅਰ ਪ੍ਰੋਵਾਈਡ ਕਰਵਾਇਆ ਜਾਵੇ। ਮੈਂ ਆਪਣੇ ਕੰਨਾਂ ਨੂੰ ਲਗਾ ਕੇ ਸਪੀਕਰ ਤੇ ਪੰਜਾਬੀ ਵਿੱਚ ਸੁਣ ਸਕਾਂ। ਇਸ ਦਾ ਪ੍ਰਬੰਧ ਕਰਵਾਇਆ ਜਾਵੇ।

**ਮਾਨਯੋਗ ਸਪੀਕਰ :** ਉਸ ਦਾ ਵੀ ਬੰਦੋਬਸਤ ਕਰਾਂਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

> ਕਿ ਖੇਤੀਬਾੜੀ ਸਿੱਖਿਆ ਲਈ ਪੰਜਾਬ ਰਾਜ ਕੌਂਸਲ ਬਿਲ, 2017 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 23**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 23 ਤੱਕ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 23 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ** : ਹੁਣ ਮਾਨਯੋਗ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Captain Amarinder Singh) :** Sir, I beg to move -

That the Punjab State Council for Agricultural Education Bill, 2017 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਖੇਤੀਬਾੜੀ ਸਿੱਖਿਆ ਲਈ ਪੰਜਾਬ ਰਾਜ ਕੌਂਸਲ ਬਿਲ, 2017 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਖੇਤੀਬਾੜੀ ਸਿੱਖਿਆ ਲਈ ਪੰਜਾਬ ਰਾਜ ਕੌਂਸਲ ਬਿਲ, 2017 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## CENSURE MOTION

**ਮਾਨਯੋਗ ਸਪੀਕਰ :** ਸਰਕਾਰੀ ਮਤਾ। ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ** : ਸਰਕਾਰੀ ਮਤਾ ਨਹੀਂ ਜੀ। ਮੈਂ ਇੱਕ ਹੋਰ ਮਤਾ ਮੂਵ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਠੀਕ ਹੈ।

**Parliamentary Affairs Minister (Shri Brahm Mohindra):** Sir, I beg to move –

"This House unanimously deprecates the casual and irresponsible manner in which Lok Insaaf Party MLAs Sardar Simarjeet Singh Bains and Sardar Balwinder Singh Bains have released an audio recording claiming it to be conversation about payment of Rs. 35 lacs to an Hon'ble Judge of the Punjab and Haryana High Court in relation to a Revision Petition filed by AAP Leader Sardar Sukhpal Singh Khaira.

This House strongly condemns the wrongful involvement and scandalous allegations being made against the Hon'ble Judge which is clearly for political purposes and vested motives. The Judiciary in India and its Hon'ble Judges are an irreplaceable pillar of democracy and merit our highest respect and deference. The House would urge and request the Hon'ble Chief Justice of the Punjab and Haryana High Court to take suo-motu notice/ cognizance of this incident and further action as required which amounts to nothing short of impairing the majesty of law, obstructing the administration of justice and lowering the image and dignity of the Court and its Hon'ble Judges in the eyes of public at large."

**Mr. Speaker :** Motion moved -

"This House unanimously deprecates the casual and irresponsible manner in which Lok Insaaf Party MLAs Sardar Simarjeet Singh Bains and Sardar Balwinder Singh Bains have released an audio recording claiming it to be conversation about payment of Rs. 35 lacs to an Hon'ble Judge of the Punjab and Haryana High Court in relation to a Revision Petition filed by AAP Leader Sardar Sukhpal Singh Khaira.

This House strongly condemns the wrongful involvement and scandalous allegations being made against the Hon'ble Judge

which is clearly for political purposes and vested motives. The Judiciary in India and its Hon'ble Judges are an irreplaceable pillar of democracy and merit our highest respect and deference. The House would urge and request the Hon'ble Chief Justice of the Punjab and Haryana High Court to take *suo-motu* notice/ cognizance of this incident and further action as required which amounts to nothing short of impairing the majesty of law, obstructing the administration of justice and lowering the image and dignity of the Court and its Hon'ble Judges in the eyes of public at large."

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਬਜਾਏ ਉਨ੍ਹਾਂ ਦਲਾਲਾਂ ਖਿਲਾਫ਼ ਐਕਸ਼ਨ ਲੈਣ ਦੇ, ਜਿਨ੍ਹਾਂ ਨੇ ਇਸ ਕਨਵਰਸੇਸ਼ਨ ਵਿੱਚ ਭ੍ਰਿਸ਼ਟਾਚਾਰ ਨੂੰ ਵਧਾਉਣ ਦੀ ਗੱਲ ਕੀਤੀ, ਇਹ ਸਦਨ ਉਨ੍ਹਾਂ ਦਲਾਲਾਂ ਦੀ ਮਦਦ ਕਰਨ ਵਾਸਤੇ ਇੱਕ ਮਤਾ ਲਿਆ ਰਿਹਾ ਹੈ ਜੀ? ਮੈਨੂੰ ਹੋਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ this is a malicious attempt. This is a very well thought out conspiracy by the ruling dispensation here ਕਿ ਹੁਣ ਇਹ ਮੇਰੇ ਜਸਟਿਸ ਵਿੱਚ ਆਬਸਟ੍ਰਕਟ ਕਰਨ ਲੱਗੇ ਹਨ। ਤੁਸੀਂ ਇਥੋਂ ਮਤਾ ਪਾਸ ਕਰਕੇ ਇਹ ਸੁਨੇਹਾ ਭੇਜਣਾ ਚਾਹੁੰਦੇ ਹੋ ਕਿ ਸੁਖਪਾਲ ਸਿੰਘ ਖਹਿਰਾ ਅਤੇ ਸਿਮਰਜੀਤ ਸਿੰਘ ਬੈਂਸ ਜੱਜਾਂ ਦੀ ਤੌਹੀਨ ਕਰਦੇ ਹਨ। ਕਿਤੇ ਵੀ ਇੱਕ ਜਗ੍ਹਾ ਉਤੇ ਨਾ ਸਿਮਰਜੀਤ ਸਿੰਘ ਬੈਂਸ ਨੇ ਅਤੇ ਨਾ ਮੈਂ, ਕਿਸੇ ਜੁਡੀਸ਼ੀਅਲ ਅਫਸਰ ਦੀ ਤੌਹੀਨ ਕੀਤੀ ਹੈ। ਇਸੇ ਲਈ ਕੱਲ੍ਹ ਆਨਰੇਬਲ ਚੀਫ ਜਸਟਿਸ ਸਾਹਿਬ ਨੇ ਮੈਨੂੰ ਆਡੀਅੰਸ ਦਿੱਤੀ ਹੈ ਔਰ ਅੱਧਾ ਘੰਟਾ ਸਾਰੀ ਗੱਲ ਸੁਣਨ ਤੋਂ ਬਾਅਦ ਮੈਨੂੰ ਇਹ ਭਰੋਸਾ ਦਿਵਾਇਆ ਹੈ ਕਿ ਤੇਰੇ ਨਾਲ ਇਨਸਾਫ ਹੋਏਗਾ, ਬੇਇਨਸਾਫੀ ਨਹੀਂ ਹੋਏਗੀ ਔਰ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਸਾਡੇ ਮਨ ਵਿੱਚ ਸੁਪਰੀਮ ਕੋਰਟ ਅਤੇ ਹਾਈ ਕੋਰਟ ਦੇ ਜੱਜਾਂ ਲਈ ਸਭ ਤੋਂ ਵੱਧ ਰਿਸਪੈਕਟ ਹੈ ਅਤੇ ਇਸ ਧਰਤੀ ਉਤੇ ਜੇ ਰੱਬ ਤੋਂ ਬਾਅਦ ਸਾਡੇ ਵਰਗੇ ਬੰਦਿਆਂ ਨੂੰ ਕੋਈ ਬਚਾ ਸਕਦਾ ਹੈ ਤਾਂ ਕੇਵਲ ਤੁਸੀਂ ਬਚਾ ਸਕਦੇ ਹੋ। ਇੱਕ ਸ਼ਬਦ ਵੀ ਉਨ੍ਹਾਂ ਦੇ ਖਿਲਾਫ਼ ਨਹੀਂ ਬੋਲਿਆ ਗਿਆ।

Are you trying to obstruct justice in my case? ਇੱਕ ਤਾਂ ਤੁਸੀਂ ਮੈਨੂੰ ਗਲਤ ਤਰੀਕੇ ਨਾਲ ਦੋ ਪੁਲਿਸ ਵਾਲਿਆਂ ਤੋਂ ਰੀਕਾਲ ਕਰਵਾ ਕੇ ਉਨ੍ਹਾਂ ਦੇ ਬਿਆਨਾਂ ਉਤੇ false, malicious ਕੇਸ ਵਿੱਚ ਵਿਕਟੇਮਾਈਜ਼ ਕਰ ਰਹੇ ਹੋ ਅਤੇ ਹੁਣ ਤੁਸੀਂ ਸਾਰੇ ਰਲ੍ਹ ਕੇ ਮੈਨੂੰ ਇਨਸਾਫ਼ ਵੀ ਨਹੀਂ ਲੈਣ ਦਿੰਦੇ। ਇਸ ਨਾਲੋਂ ਦੁਖਦਾਈ, ਇਸ ਨਾਲੋਂ ਸ਼ਰਮਨਾਕ, ਇਸ ਨਾਲੋਂ ਮੰਦਭਾਗੀ ਘਟਨਾ ਇਸ ਸਦਨ ਵਾਸਤੇ ਨਹੀਂ ਹੋਏਗੀ।

**ਮਾਨਯੋਗ ਸਪੀਕਰ** : ਬੈਠੋ ਹੁਣ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਹਾਡਾ ਫਰਜ਼ ਬਣਦਾ ਸੀ ਕਿ ਤੁਸੀਂ ਮੇਰੀ ਸਪੋਰਟ ਕਰਦੇ, ਤੁਸੀਂ ਮੇਰੀ ਮਦਦ ਕਰਦੇ ਕਿ ਇਸ ਬੰਦੇ ਨਾਲ ਧੱਕਾ ਹੋ ਰਿਹਾ ਹੈ....

**ਮਾਨਯੋਗ ਸਪੀਕਰ** : ਕੰਵਰ ਸੰਧੂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਕੱਲ੍ਹ ਨੂੰ ਤੁਹਾਡੇ ਕਿਸੇ ਨਾਲ ਵੀ ਹੋ ਸਕਦਾ ਹੈ। I tooth and nail, ਬੜੇ ਸਖਤ ਤਰੀਕੇ ਨਾਲ ਅਸੀਂ ਸਾਰੇ ਮੈਂਬਰ ਇਸ ਦਾ ਵਿਰੋਧ ਕਰਦੇ ਹਾਂ ਕਿਉਂਕਿ ਇਹ ਇੱਕ ਸੋਚੀ, ਸਮਝੀ ਸਾਜਿਸ਼ ਦੇ ਤਹਿਤ ....(ਵਿਘਨ)....

**ਮਾਨਯੋਗ ਸਪੀਕਰ** : ਕੰਵਰ ਸੰਧੂ ਜੀ... ਕੰਵਰ ਸੰਧੂ ਜੀ, ਕਹਿਣਾ ਕੁਝ....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੋਈ ਮਾਫੀਆ ਕਰ ਲੈਂਦਾ, ਤੁਹਾਡੇ ਤੋਂ ਮੈਨੂੰ ਉਮੀਦ ਨਹੀਂ ਸੀ and it shows... (interruption).

**ਮਾਨਯੋਗ ਸਪੀਕਰ** : ਕੰਵਰ ਸੰਧੂ ਜੀ, ਕਹਿਣਾ ਹੈ ਕੁਝ।

**Sardar Sukhpal Singh Khaira** : This is not the way you treat your colleagues. This is not the way. You can kill me, you can hang me and shoot me if I am found guilty….(interruption) hang me, shoot me. ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਮੇਰੀ ਸੀ.ਬੀ.ਆਈ. ਤੋਂ ਜਾਂਚ ਕਰਵਾਓ। ਜੇ ਅੱਜ ਸਦਨ ਵਿੱਚ ਤੁਸੀਂ ਮੇਰੇ ਨਾਲ ਇਨਸਾਫ਼ ਕਰਨਾ ਹੈ ਤਾਂ ਮੇਰਾ ਪੰਜਾਬ ਪੁਲਿਸ ਤੋਂ ਖਹਿੜਾ ਛੁਡਾ ਦਿਓ। ਤੁਹਾਡੇ ਐਸ.ਐਸ.ਪੀ., ਮੋਗਾ ਨੇ ਐਡੀਸ਼ਨਲ ਚੀਫ ਸੈਕਟਰੀ, ਹੋਮ ਡਿਪਾਰਟਮੈਂਟ ਨੂੰ ਚਿੱਠੀ ਲਿਖੀ ਹੈ ਕਿ ਮੈਨੂੰ ਤੁਹਾਡੀ ਪੁਲਿਸ ਉਤੇ ਯਕੀਨ ਨਹੀਂ ਹੈ। ਇਸ ਲਈ ਮੇਰੀ impartial agency ਤੋਂ ਜਾਂਚ ਕਰਵਾਈ ਜਾਵੇ। ਇਹ ਚਿੱਠੀ ਰਾਜਜੀਤ ਸਿੰਘ ਹੁੰਦਲ ਦੀ ਮੇਰੇ ਹੱਥ ਵਿੱਚ ਹੈ। ਐਸ.ਐਸ.ਪੀ. ਨੂੰ ਪੰਜਾਬ ਪੁਲਿਸ ਉਤੇ ਯਕੀਨ ਨਹੀਂ ਹੈ ਤੇ ਪੰਜਾਬ ਪੁਲਿਸ ਦੇ ਦੋ ਬੰਦਿਆਂ ਉਤੇ ਯਕੀਨ ਕਰਕੇ ਤੁਸੀਂ ਮੇਰੇ ਖਿਲਾਫ ਐਨ.ਡੀ.ਪੀ.ਐਸ. ਐਕਟ ਠੋਕੀ ਜਾਂਦੇ ਹੋ। ਇਸ ਨਾਲੋਂ ਜ਼ਿਆਦਾ ਅਫਸੋਸਨਾਕ ਗੱਲ ਨਾ ਕੋਈ ਹੈ....

**ਮਾਨਯੋਗ ਸਪੀਕਰ:** ਕੰਵਰ ਸੰਧੂ ਜੀ, ਤੁਸੀਂ ਇਸ ਤੇ ਕੁਝ ਕਹਿਣਾ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਇਸ ਉਤੇ ਕਹਿ ਰਿਹਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਤੇ ਪਹਿਲਾਂ ਵੀ ਕਰ ਚੁਕਿਆ ਹਾਂ ਅਤੇ ਹੁਣ ਖੁੱਲ੍ਹੇ ਸਦਨ ਵਿਚ ਬੇਨਤੀ ਕਰਦਾ ਹਾਂ ਕਿ ਜੋ ਇਲਜ਼ਾਮ ਲਗਾਏ ਗਏ ਹਨ ਉਸ ਦੀ ਸੀ.ਬੀ.ਆਈ. ਦੀ ਜਾਂਚ ਹੋਣੀ ਚਾਹੀਦੀ ਹੈ, ਜੇ ਸੀ.ਬੀ.ਆਈ. ਤੋਂ ਉਤੇ ਕੋਈ ਵੱਡੀ ਏਜੰਸੀ ਹੈ ਤਾਂ ਉਸ ਦੇ ਕੋਲੋਂ ਮੇਰੀ ਜਾਂਚ ਕਰਵਾ ਦਿਉ but before hearing me out, before giving me opportunity to defend, you are playing very dirty game ਔਰ ਜੱਜਾਂ ਦੀ ਤੌਹੀਨ ਤੁਸੀਂ ਕਰਦੇ ਹੋ, ਜੱਜਾਂ ਦੀ ਤੌਹੀਨ ਤੁਸੀਂ ਕਰ ਰਹੇ ਹੋ। (ਵਿਘਨ, ਸ਼ੋਰ) ਇਹ ਨਿਹਾਇਤ ਸ਼ਰਮਨਾਕ ਗੱਲ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਇਸ ਵਿੱਚ ਅਸੀਂ ਅਜਿਹੀ ਕੋਈ ਗੱਲ ਨਹੀਂ ਕੀਤੀ। ਅਸੀਂ ਤਾਂ ਬਲਕਿ ਚੀਫ ਜਸਟਿਸ ਨੂੰ ਕਿਹਾ ਹੈ ਕਿ ਇਸ ਇੰਸੀਡੈਂਸ ਦਾ *suo motu* cognizance ਲੈਣ।(ਵਿਘਨ) ਅਸੀਂ ਤਾਂ ਆਲਰੇਡੀ ਕਿਹਾ ਹੈ, ਅਸੀਂ ਤਾਂ ਇਹੀ ਕਹਿ ਰਹੇ ਹਾਂ...

(interruptions) that rather than C.B.I., Hon'ble Chief Justice should take notice of it. (interruptions) ਇਸ ਵਿਚ ਤੌਹੀਨ ਕੀ ਹੈ?

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਸ਼ੋਰ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਕਮਾਲ ਕਰ ਰਹੇ ਹੋ। ਤੁਸੀਂ ਦਲਾਲ ਦੀ ਮਦਦ ਕਰਦੇ ਹੋ ।

**ਮਾਨਯੋਗ ਸਪੀਕਰ:** ਪਲੀਜ਼ ਤੁਸੀਂ ਬੈਠੋ.... ਬੈਠੋ.... ਬੈਠੋ। ਜਿਹੜੇ ਮੈਂਬਰ ਪ੍ਰਸਤਾਵ ਦੇ ਹੱਕ ਵਿਚ ਹਨ ਉਹ ਹਾਂ ਕਹਿਣ ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਸਪੋਰਟ ਕਰਦੇ ਹੋ ਕਿ 35 ਲੱਖ ਰੁਪਿਆ ਰਿਸ਼ਵਤ ਵਜੋਂ ਜਾਣਾ ਚਾਹੀਦਾ ਹੈ।(ਵਿਘਨ, ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਤੁਹਾਨੂੰ ਚੀਫ ਜਸਟਿਸ ਉਤੇ ਵਿਸ਼ਵਾਸ ਨਹੀਂ ਹੈ? ਜੇ ਸੀ.ਬੀ.ਆਈ. ਦੀ ਗੱਲ ਕਰਦੇ ਹੋ ਤਾਂ ਚੀਫ ਜਸਟਿਸ ਦਾ ...(ਵਿਘਨ, ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ਼ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਸੀਂ ਦੋਨੋਂ ਖੜ੍ਹੇ ਰਹੋਗੇ? (ਸਰਦਾਰ ਸੁਖਪਾਲ ਸਿੰਘ ਖਹਿਰਾ ਤੇ ਸ੍ਰੀ ਕੰਵਰ ਸੰਧੂ ਵੱਲ ਇਸ਼ਾਰਾ) ਖਹਿਰਾ ਸਾਹਿਬ ਦੀ ਗੱਲ ਸੁਣ ਲਈਏ। ਇਨ੍ਹਾਂ ਦਾ ਮਾਈਕ ਆਨ ਕਰ ਦਿਉ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਕੀ ਮੰਗ ਰਿਹਾ ਹਾਂ? ਰੱਬ ਕਰੇ ਉਸ ਜੱਜ ਦੇ ਖਿਲਾਫ ਇਲਜ਼ਾਮ, ਉਹ ਦਲਾਲ ਝੂਠ ਬੋਲ ਰਿਹਾ ਹੈ, ਰੱਬ ਕਰੇ ਕਿ ਉਹ ਝੂਠ ਬੋਲਦਾ ਹੋਵੇ ਲੇਕਿਨ ਫਰਜ਼ ਕਰੋ ਕਿ ਇਕ ਫੀਸਦੀ ਅਗਰ ਉਸ ਜੱਜ ਨੇ ਮੇਰੀ ਰਿਵੀਜ਼ਨ ਪਟੀਸ਼ਨ ਕੈਂਸਲ ਕਰਨ ਲਈ 35 ਲੱਖ ਰੁਪਏ ਲਏ ਤਾਂ ਮੈਨੂੰ ਪਤਾ ਲਗਣਾ ਚਾਹੀਦਾ ਹੈ ਕਿ ਉਸ ਦੇ ਪਿਛੇ 35 ਲੱਖ ਰੁਪਿਆ ਦੇਣ ਵਾਲਾ ਬੰਦਾ ਕੌਣ ਹੈ, ਤੁਸੀਂ ਉਸ ਨੂੰ ਬਚਾ ਰਹੇ ਹੋ, ਤੁਸੀਂ ਦਲਾਲਾਂ ਨੂੰ ਬਚਾ ਰਹੇ ਹੋ? Shameful behaviour. I am hurt. Do you think... (interruptions) I am hurt.

**ਮਾਨਯੋਗ ਸਪੀਕਰ:** ਹਾਂ ਜੀ, ਸੰਧੂ ਸਾਹਿਬ ਤੁਸੀਂ ਕੁਝ ਕਹਿਣਾ ਹੈ, ਜੇਕਰ ਬੋਲਣਾ ਹੈ ਤਾਂ ਬੋਲੋ ਨਹੀਂ ਮੈਂ ਅੱਗੇ ਚਲਣਾ ਹੈ। ਜੇ ਨਹੀਂ ਬੋਲਣਾ ਤਾਂ ਦੱਸੋ?

**ਸ੍ਰੀ ਕੰਵਰ ਸੰਧੂ:** ਮੈਂ ਬੋਲਣਾ ਹੈ ਜੀ। (ਵਿਘਨ, ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੀ.ਬੀ.ਆਈ. ਦੀ ਇਨਕੁਆਇਰੀ ਮੰਗੀ ਹੈ।(ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਇਸ ਵਿਚ ਇਹੀ ਕਿਹਾ ਹੈ ਕਿ Hon'ble Chief Justice of Punjab and Haryana High Court should take note of it. ਕੋਈ ਇੰਨੀ ਵੱਡੀ ਗੱਲ ਤਾਂ ਹੈ ਨਹੀਂ, ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਸਾਹਮਣੇ ਆ ਜਾਵੇਗਾ।(ਵਿਘਨ, ਸ਼ੋਰ) ਜੇ ਸੁਖਪਾਲ ਜੀ ਦਾ ਆਪਣਾ ਕੋਈ ਕਸੂਰ ਨਹੀਂ ਹੈ ਤਾਂ it is upon the Judge.(interruptions)

**ਸਰਦਾਰ ਸੁਖਪਾਲ ਸਿੰਘ ਖਹਿਰਾ:** ਤੁਸੀਂ ਮੇਰੇ ਤੇ ਇਲਜ਼ਾਮ ਲਗਾ ਰਹੇ ਹੋ।(ਵਿਘਨ, ਸ਼ੋਰ)

**ਸੰਸਦੀ ਮਾਮਲੇ ਮੰਤਰੀ:** ਜੋ ਇਨ੍ਹਾਂ ਨੇ ਵੀਡੀਓ ਕੈਸੇਟ ਦੀ ਗੱਲ ਕੀਤੀ ਹੈ।ਉਸ ਬਾਰੇ ਮੈਂ ਗੱਲ ਕਰ ਰਿਹਾ ਹਾਂ। (ਵਿਘਨ, ਸ਼ੋਰ) I am not levelling charges against him. Should I read out again? I am not charging him… Should I read out again those lines what I am asking from Hon'ble Chief Justice of the State? (interruptions) I am trying to plead your case.

**ਸ਼੍ਰੀ ਕੰਵਰ ਸੰਧੂ :** ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਪਾਰਲੀਮਾਨੀ ਮੰਤਰੀ ਹੁੰਦੇ ਹਨ ਔਰ ਸਪੀਕਰ ਸਾਹਿਬਾਨ ਹੁੰਦੇ ਹਨ, ਉਨ੍ਹਾਂ ਨੇ ਹਾਊਸ ਦੇ ਮੈਂਬਰਜ਼ ਦੀ ਮਰਿਯਾਦਾ ਨੂੰ ਕਾਇਮ ਰੱਖਣਾ ਹੁੰਦਾ ਹੈ। ਜੇ ਸਾਡੇ ਕਿਸੇ ਮੈਂਬਰ ਉਤੇ ਇਲਜ਼ਾਮ ਲੱਗ ਰਿਹਾ ਹੈ ਤਾਂ ਉਸ ਉਤੇ ਤੁਸੀਂ ਫੈਸਲਾ ਕਰਨਾ ਹੈ ਜਾਂ ਪਾਰਲੀਮਾਨੀ ਸਕੱਤਰ/ਮੰਤਰੀ ਨੇ ਉਨ੍ਹਾਂ ਦੀ ਮਦਦ ਕਰਨੀ ਹੈ। ਇਹ ਜਿਹੜਾ ਰੈਜੋਲਿਊਸ਼ਨ ਲੈ ਕੇ ਆਏ ਹਨ, ਮੈਨੂੰ ਕਿੰਨੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਕਿੰਨਾ mischievous resolution ਹੈ। ਇਸ ਦੀ ਪਹਿਲੀ ਲਾਈਨ ਹੀ ਵੇਖ ਲਵੋ ਕਿ ਅਸੀਂ ਇਸ ਦੀ ਨਿੰਦਾ ਕਰਦੇ ਹਾਂ, ਮੈਨੂੰ ਐਗਜ਼ੈਕਟਲੀ ਹੁਣ ਲਾਈਨ ਯਾਦ ਨਹੀਂ ਕਿ ਕੀ ਲਾਈਨ ਹੈ? ਮਤਲਬ ਇਹ ਹੈ ਕਿ ਜੇ ਇਸ ਨੂੰ ਡਿਸਕਸ ਕਰਨਾ ਹੈ ਤਾਂ ਪਹਿਲਾਂ ਇਸ ਦੀ ਕਾਪੀ ਦਿੱਤੀ ਜਾਵੇ। ਜੇ ਕੋਈ ਸਖਸ਼ ਕੁਰੱਪਸ਼ਨ ਦਾ ਇਲਜ਼ਾਮ ਲਗਾਉਂਦਾ ਹੈ, ਉਸ ਨੂੰ ਜੇ ਫੇਸ ਹੀ ਕਰ ਰਹੇ ਹਾਂ। ਅਸੀਂ ਉਸ ਵਿੱਚ ਕੀ ਕਰੀਏ, ਜੇ ਉਸ ਵਿਚ ਕਿਸੇ ਜੱਜ ਦਾ ਨਾਂ ਆਉਂਦਾ ਹੈ? ਅਸੀਂ ਕੀ ਮੰਗ ਕਰ ਰਹੇ ਹਾਂ? ਅਸੀਂ ਪਹਿਲੋਂ ਹੀ ਮੰਗ ਕਰ ਰਹੇ ਹਾਂ ਕਿ ਇਸ ਉਤੇ ਬਹਿਸ ਕੀਤੀ ਜਾਵੇ, ਜਿਸ ਦਿਨ ਇਹ ਟੇਪ ਬਾਹਰ ਆਇਆ ਹੈ ਤਾਂ ਅਸੀਂ ਬਹਿਸ ਦੀ ਮੰਗ ਕਰ ਰਹੇ ਹਾਂ। ਤੁਸੀਂ ਉਸ ਉਤੇ ਬਹਿਸ ਤਾਂ ਕਰਵਾਈ ਨਹੀਂ, ਰੈਜ਼ੋਲਿਊਸ਼ਨ ਪਾਸ ਕਰਵਾ ਰਹੇ ਹੋ। ਇਹ ਕਿਥੋਂ ਦਾ ਇਨਸਾਫ ਹੈ? ਇਹ ਜ਼ਿਆਦਤੀ ਹੈ, ਇਹ ਸ਼ਰੇਆਮ ਜ਼ਿਆਦਤੀ ਹੈ ਜਾਂ ਤਾਂ ਇਸ ਦੇ ਉਤੇ ਬਹਿਸ ਕਰਵਾਉ...

**ਮਾਨਯੋਗ ਸਪੀਕਰ:** ਇਹ ਹਾਊਸ ਨੇ ਵੇਖਣਾ ਹੈ ਕਿ ਪਾਸ ਕਰਨਾ ਹੈ ਜਾਂ ਨਹੀਂ ਕਰਨਾ? ਇਹ ਹਾਊਸ ਵੇਖੇਗਾ।

**ਸ਼੍ਰੀ ਕੰਵਰ ਸੰਧੂ:** ਨਹੀਂ ਜੀ, ਪਹਿਲਾਂ ਤੁਸੀਂ ਇਸ ਉਤੇ ਬਹਿਸ ਕਰਵਾਉ।(ਵਿਘਨ) ਅਸੀਂ ਸੀ.ਬੀ.ਆਈ. ਦੀ ਜਾਂਚ ਮੰਗਦੇ ਹਾਂ। ਕੋਈ ਮੁਲਜ਼ਮ ਅਗਰ ਆਪਣੇ ਅਗੇਂਸਟ ਸੀ.ਬੀ.ਆਈ. ਦੀ ਜਾਂਚ ਮੰਗਦਾ ਹੈ ਤਾਂ...

**Mr. Speaker :** Question is -

"This House unanimously deprecates the casual and irresponsible manner in which Lok Insaaf Party MLAs Sardar Simarjeet Singh Bains and Sardar Balwinder Singh Bains have released an audio recording claiming it to be conversation about payment of Rs. 35 lacs to an Hon'ble Judge of the Punjab and Haryana High Court in relation to a Revision Petition filed by AAP Leader Sardar Sukhpal Singh Khaira.

This House strongly condemns the wrongful involvement and scandalous allegations being made against the Hon'ble Judge which is clearly for political purposes and vested motives. The Judiciary in India and its Hon'ble Judges are an irreplaceable pillar of democracy and merit our highest respect and deference. The House would urge and request the Hon'ble Chief Justice of the Punjab and Haryana High Court to take suo-moto notice/ cognizance of this incident and further action as required which amounts to nothing short of impairing the majesty of law, obstructing the administration of justice and lowering the image and dignity of the Court and its Hon'ble Judges in the eyes of public at large." (ਆਮ ਆਦਮੀ ਪਾਰਟੀ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ ਪਾਰਟੀ ਦੇ ਸਮੂਹ ਮੈਂਬਰ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਵਿਰੁੱਧ ਮਤਾ ਲਿਆਏ ਜਾਣ ਬਾਰੇ ਸਦਨ ਦੀ ਪਰਿਕਰਮਾ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

## Resolution Reg. bringing on record deep appreciation of the Government for smooth and hassle free procurement of wheat and paddy during both Rabi and Kharif seasons this year

**ਮਾਨਯੋਗ ਸਪੀਕਰ** : ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

---

** ** Expunged as ordered by the Chair.

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ –

"ਇਹ ਪਵਿੱਤਰ ਸਦਨ ਇਸ ਸਾਲ ਦੋਨੋਂ ਹਾੜ੍ਹੀ ਅਤੇ ਸਾਉਣੀ ਸੀਜ਼ਨਾਂ ਦੌਰਾਨ ਕਣਕ ਅਤੇ ਝੋਨੇ ਦੀ ਨਿਰਵਿਘਨ ਅਤੇ ਬਗੈਰ ਕਿਸੇ ਪ੍ਰੇਸ਼ਾਨੀ ਤੋਂ ਖਰੀਦ ਲਈ ਸਰਕਾਰ ਦੀ ਡੂੰਘੀ ਸ਼ਲਾਘਾ ਕਰਦਾ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ –

"ਇਹ ਪਵਿੱਤਰ ਸਦਨ ਇਸ ਸਾਲ ਦੋਨੋਂ ਹਾੜ੍ਹੀ ਅਤੇ ਸਾਉਣੀ ਸੀਜ਼ਨਾਂ ਦੌਰਾਨ ਕਣਕ ਅਤੇ ਝੋਨੇ ਦੀ ਨਿਰਵਿਘਨ ਅਤੇ ਬਗੈਰ ਕਿਸੇ ਪ੍ਰੇਸ਼ਾਨੀ ਤੋਂ ਖਰੀਦ ਲਈ ਸਰਕਾਰ ਦੀ ਡੂੰਘੀ ਸ਼ਲਾਘਾ ਕਰਦਾ ਹੈ।"

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪ੍ਰਸਤਾਵ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਮੈਨੂੰ ਫਖ਼ਰ ਮਹਿਸੂਸ ਹੋ ਰਿਹਾ ਹੈ, ਅੱਜ ਮੈਨੂੰ ਆਪਣੇ ਆਪ ਤੇ ਮਾਣ ਮਹਿਸੂਸ ਹੋ ਰਿਹਾ ਹੈ ਕਿ ਮੈਂ ਉਸ ਸਰਕਾਰ ਦਾ ਹਿੱਸਾ ਹਾਂ, ਮੈਂ ਉਸ ਮੁੱਖ ਮੰਤਰੀ ਨਾਲ ਕੰਮ ਕਰ ਰਿਹਾ ਹਾਂ, ਜਿਸ ਮੁੱਖ ਮੰਤਰੀ, ਜਿਸ ਸਰਕਾਰ ਨੂੰ ਕਿਸਾਨਾਂ ਪ੍ਰਤੀ ਚਿੰਤਾ ਹੈ, ਇਹ ਉਨ੍ਹਾਂ ਪ੍ਰਤੀ ਵਫ਼ਾਦਾਰ ਹੈ, ਇਮਾਨਦਾਰ ਹੈ।

---

## Walk Out

(ਇਸ ਸਮੇਂ ਲੋਕ ਇਨਸਾਫ਼ ਪਾਰਟੀ ਦੇ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਵਿਰੁੱਧ ਮਤਾ ਲਿਆਏ ਜਾਣ ਦੇ ਵਿਰੋਧ ਵਿੱਚ ਆਮ ਆਦਮੀ ਪਾਰਟੀ ਅਤੇ ਲੋਕ ਇਨਸਾਫ਼ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਦਨ ਵਿਚੋਂ **** ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ। ਸਦਨ ਵਿੱਚ ਬਹੁਤ ਸ਼ੋਰ ਸੀ।)

---

## Resumption of Resolution Reg. bringing on record deep appreciation of the Government for smooth and hassle free procurement of wheat and paddy during both Rabi and Kharif seasons this year

**ਮਾਨਯੋਗ ਸਪੀਕਰ** : **** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਇਸ ਦੇ ਨਾਲ ਹੀ ਮੈਂ ਪੰਜਾਬ ਸਰਕਾਰ ਨੂੰ ਵਧਾਈ ਦੇਣੀ ਚਾਹੁੰਦਾ ਹਾਂ, ਸਾਡੇ ਸਤਿਕਾਰਯੋਗ ਮੁੱਖ ਮੰਤਰੀ, ਪੰਜਾਬ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਜੀ ਨੂੰ ਅਤੇ ਸਰਕਾਰ ਦੇ ਆਲ੍ਹਾ ਅਫਸਰਾਂ ਨੂੰ, ਜਿਨ੍ਹਾਂ ਦੀ ਪਾਲਿਸੀ ਕਾਰਨ ਅੱਜ ਪੰਜਾਬ ਵਿੱਚ ਸਾਡੀ 8 ਮਹੀਨਿਆਂ ਦੀ ਸਰਕਾਰ ਨੇ ਕਿਸਾਨਾਂ ਦੀਆਂ ਦੋ ਫ਼ਸਲਾਂ ਚੁੱਕ ਕੇ ਬਹੁਤ ਵੱਡੀ ਰਾਹਤ ਦਿੱਤੀ ਹੈ। ਮੈਂ ਇਸ ਗੱਲ ਦੀ ਪੰਜਾਬ ਦੇ ਕਿਸਾਨਾਂ ਨੂੰ, ਸਰਕਾਰ ਨੂੰ ਅਤੇ ਪੰਜਾਬ ਸਰਕਾਰ ਦੇ ਉਨ੍ਹਾਂ ਅਫਸਰਾਂ ਨੂੰ

---

**** Not recorded as ordered by the Chair.

ਵਧਾਈ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, 8 ਮਹੀਨਿਆਂ ਦੇ ਕਾਰਜਕਾਲ ਵਿੱਚ ਦੋ ਵੱਡੀਆਂ ਮਹੱਤਵਪੂਰਨ ਚੁਣੌਤੀਆਂ ਸਰਕਾਰ ਦੇ ਸਾਹਮਣੇ ਆਈਆਂ ਹਨ। ਪਹਿਲੀ ਚੁਣੌਤੀ ਸਰਕਾਰ ਬਣਦਿਆਂ ਸਾਰ ਪੈਡੀ ਦੀ ਪ੍ਰੋਕਿਓਰਮੈਂਟ, ਕਣਕ ਦੀ ਖਰੀਦ ਜੋ ਕਿ ਵੱਡੀ ਚੁਣੌਤੀ ਸੀ ਅਤੇ ਮਨ ਤੇ ਬੋਝ ਵੀ ਸੀ ਕਿ ਸਰਕਾਰ ਬਣਦਿਆਂ ਸਾਰ ਕਿਸ ਤਰ੍ਹਾਂ ਕ੍ਰੈਡਿਟ ਲਿਮਟ ਲੈ ਕੇ ਆਉਣਗੇ ਅਤੇ ਕਿਸ ਤਰ੍ਹਾਂ ਪੈਸਿਆਂ ਦਾ ਭੁਗਤਾਨ ਕਰਨਗੇ, ਕਿਸ ਤਰ੍ਹਾਂ ਮੰਡੀਆਂ ਵਿਚੋਂ ਫਸਲ ਚੁੱਕਣਗੇ? ਇਹ ਮੇਰੇ ਆਮ ਆਦਮੀ ਪਾਰਟੀ ਦੇ ਸਾਥੀ ਚਲੇ ਗਏ ਹਨ, 24.2.2017 ਨੂੰ ਇਨ੍ਹਾਂ ਨੇ ਇੱਥੇ ਮੀਟਿੰਗ ਕੀਤੀ ਕਿਉਂਕਿ ਇਨ੍ਹਾਂ ਨੂੰ ਇਹ ਲਗਦਾ ਸੀ ਕਿ ਇਨ੍ਹਾਂ ਦੀ ਸਰਕਾਰ ਬਣੀ ਪਈ ਹੈ ਅਤੇ ਮੰਤਰੀ ਬਣੇ ਪਏ ਹਨ ਅਤੇ ਪਹਿਲੀ ਚੁਣੌਤੀ ਕਣਕ ਚੁੱਕਣ ਦੀ ਆਵੇਗੀ। ਇਨ੍ਹਾਂ ਨੇ ਮੀਟਿੰਗ ਕੀਤੀ ਜਿਸ ਵਿੱਚ ਗੁਰਪ੍ਰੀਤ ਸਿੰਘ ਵੜੈਚ, ਕਨਵੀਨਰ ਸਾਹਿਬ ਅਤੇ ਫਾਰਮਰ ਵਿੰਗ ਦੇ ਕੈਪਟਨ ਜੀ.ਐਸ. ਕੰਗ ਵੀ ਮੌਜੂਦ ਸਨ। ਕੰਵਰ ਸੰਧੂ ਸਾਹਿਬ ਵੀ ਉਥੇ ਮੌਜੂਦ ਸਨ, ਇਨ੍ਹਾਂ ਨੇ ਲਿਖਿਆ, ਮੈਂ ਉਸ ਦੀ ਲਾਸਟ ਲਾਈਨ ਪੜ੍ਹ ਕੇ ਸੁਣਾਉਂਦਾ ਹਾਂ:

> "Sh. G.S. Kang on Monday said that incompetent Government should share the detailed information on what steps have been taken for obtaining the cash credit limit (CCL) for Reserve Bank of India (RBI) for wheat procurement."

ਉਨ੍ਹਾਂ ਨੇ ਇਹ ਵੀ ਕਿਹਾ :

> "The said result of Punjab Assembly election would be declared in March, 2011 after that it would take at least one week for the formation of a new government in the State leaving very few days for making arrangement for wheat procurement."

ਇਨ੍ਹਾਂ ਨੇ ਆਪ ਮੀਟਿੰਗ ਕਰਕੇ ਲਿਖਿਆ ਕਿਉਂਕਿ ਇਨ੍ਹਾਂ ਨੂੰ ਲਗਦਾ ਸੀ ਕਿ ਸਾਡੀ ਸਰਕਾਰ ਬਣੇਗੀ ਤੇ ਕਣਕ ਸਾਡੇ ਤੋਂ ਚੁੱਕੀ ਨਹੀਂ ਜਾਣੀ ਤੇ ਪਹਿਲਾਂ ਹੀ ਇਕ ਆਰੋਪ ਲਗਾ ਦਿੱਤਾ ਗਿਆ ਲੇਕਿਨ ਸਦਕੇ ਜਾਈਏ ਸਾਡੀ ਸਰਕਾਰ ਦੇ ਕੈਪਟਨ ਅਮਰਿੰਦਰ ਸਿੰਘ ਮਹਾਰਾਜਾ ਜੀ ਦੇ, ਜਿਨ੍ਹਾਂ ਨੇ 165.80 ਲੱਖ ਮੀਟ੍ਰਿਕ ਟਨ ਕਣਕ ਚੁੱਕੀ ਹੈ ਅਤੇ ਨਾਲ ਦੀ ਨਾਲ ਕਿਸਾਨਾਂ ਨੂੰ ਉਸ ਦਾ ਭੁਗਤਾਨ ਵੀ ਕੀਤਾ।(ਥੰਪਿੰਗ) ਮੈਂ ਵੀ ਜੱਟ ਹਾਂ, ਕਿਸਾਨ ਹੋਣ ਦੇ ਨਾਤੇ ਅਸੀਂ ਸਭ ਮੰਡੀਆਂ ਵਿੱਚ ਜਾਂਦੇ ਹਾਂ। ਪਿਛਲੀ ਸਰਕਾਰ ਵੇਲੇ ਜ਼ਿਮੀਂਦਾਰਾਂ ਨੂੰ ਅੱਠ ਅੱਠ ਦਿਨ ਕਣਕ ਦੇ ਸੀਜ਼ਨ ਵਿੱਚ ਮੰਡੀਆਂ ਵਿੱਚ ਰਹਿਣਾ ਪਿਆ। ਫ਼ਿਰ ਪੈਸੇ ਨਹੀਂ ਆਏ ਕਿਉਂਕਿ ਰਿਜ਼ਰਵ ਬੈਂਕ ਆਫ ਇੰਡੀਆ ਕਰੈਡਿਟ ਲਿਮਟ ਰਿਲੀਜ਼ ਨਹੀਂ ਕਰਦੀ ਸੀ, ਘੱਟ ਰਿਲੀਜ਼ ਕਰਦੇ ਸੀ। ਇਸ ਕਰਕੇ ਲੋਕਾਂ ਨੂੰ ਭੁਗਤਾਨ ਨਹੀਂ ਹੋਇਆ। ਕਿਸਾਨਾਂ ਦੇ ਹਿਤੈਸ਼ੀ ਕਹਾਉਣ ਵਾਲਿਆਂ ਨੇ ਉਨ੍ਹਾਂ ਨੂੰ ਲਾਰਾ ਲੱਪਾ ਲਾਈ ਰੱਖਣਾ ਤੇ ਕੱਲ੍ਹ ਸਾਰਾ ਦਿਨ ਉਨ੍ਹਾਂ ਨੇ ਕਿਸਾਨਾਂ ਦੀ ਗੱਲ ਕੀਤੀ। ਇਸ ਵਾਰੀ ਜੇ ਜ਼ਿਮੀਂਦਾਰ 9.00 ਵਜੇ ਮੰਡੀ ਵਿੱਚ ਟਰਾਲੀ ਲੈ ਕੇ ਆਉਂਦਾ ਸੀ ਤਾਂ 2.00 ਵਜੇ ਤੱਕ ਕਣਕ ਚੁਕਵਾ ਕੇ ਵਾਪਸ ਘਰ ਭੇਜ ਦਿੱਤਾ ਗਿਆ। ਕੀ ਕਣਕ ਦਾ ਸੌਖਾ ਕੰਮ ਹੈ ਜੀ?

[ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ]

ਮੈਂ ਕਿਹਾ ਹੈ ਕਿ ਦੋ ਵੱਡੀਆਂ ਚੁਣੌਤੀਆਂ ਦਾ ਮੈਨੂੰ ਡਰ ਸੀ। ਦੂਜੀ ਵੱਡੀ ਚੁਣੌਤੀ ਝੋਨੇ ਦੀ ਆਈ। ਮੇਰਾ ਤਾਂ ਮਨ ਡਰ ਰਿਹਾ ਸੀ ਕਿਉਂਕਿ ਮੈਂ ਕੈਪਟਨ ਸਾਹਿਬ ਨੂੰ ਵੇਖਿਆ ਨਹੀਂ, ਨਾ ਤਾਂ ਇਹ ਮੰਡੀ ਵਿੱਚ ਗਏ, ਨਾ ਮੈਂ ਇਨ੍ਹਾਂ ਦੀ ਅਖਬਾਰਾਂ ਵਿੱਚ ਕੋਈ ਮੀਟਿੰਗ ਹੁੰਦੀ ਵੇਖੀ। ਜਦਕਿ ਪਹਿਲੀ ਸਰਕਾਰ ਤਿਆਰੀ ਬੜੀ ਕਰਦੀ ਸੀ। ਬਾਦਲ ਸਾਹਿਬ ਪੰਜ-ਸੱਤ ਮੀਟਿੰਗਾਂ ਕਰ ਦਿੰਦੇ ਸੀ। ਪਹਿਲਾਂ ਸਾਰੇ ਵੱਡੇ ਵੱਡੇ ਅਫਸਰਾਂ, ਪ੍ਰਿੰਸੀਪਲ ਸੈਕਟਰੀ ਤੋਂ ਲੈ ਕੇ ਸਾਰੇ ਆਲ੍ਹਾ ਅਫਸਰਾਂ ਦੀਆਂ ਡਿਊਟੀਆਂ ਲੱਗ ਜਾਂਦੀਆਂ ਸਨ ਕਿ ਤੂੰ ਫਲਾਣੀ ਮੰਡੀ ਵਿੱਚ ਜਾਣਾ ਹੈ। ਇਹ ਜਿੰਨੇ ਅਫਸਰ ਬੈਠੇ ਹਨ, ਇਹ ਮੇਰੇ ਨਾਲ ਨਰਾਜ਼ ਵੀ ਨਾ ਹੋ ਜਾਣ। ਸਾਰੀਆਂ ਵੱਡੀਆਂ ਵੱਡੀਆਂ ਤਿਆਰੀਆਂ ਉਹ ਕਰਦੇ ਹੁੰਦੇ ਸੀ। ਮੈਂ ਸੋਚਿਆ ਕਿਤੇ ਐਤਕੀਂ ਜਲੂਸ ਨਾ ਨਿਕਲ ਜਾਵੇ, ਮੰਡੀਆਂ ਵਿੱਚ ਜਲੂਸ ਨਿਕਲੇਗਾ, ਹਾਲਾਤ ਮਾੜੇ ਹੋਣਗੇ, ਮੈਨੂੰ ਕੋਈ ਇੰਤਜ਼ਾਮਾਤ ਲਗਦੇ ਨਹੀਂ। ਮੈਂ ਡਰ ਰਿਹਾ ਸੀ ਤੇ ਦਿੱਲੀ ਤੋਂ ਵੀ ਚਾਰ ਪੰਜ ਦਿਨ ਲੇਟ ਆਇਆ। ਐਫ.ਸੀ.ਆਈ. ਵੀ ਬੜੀ ਸਖਤ ਹੋ ਚੁੱਕੀ ਹੈ ਜੀ। ਐਫ.ਸੀ.ਆਈ. ਦੇ ਨਾਰਮਜ਼ ਬੜੇ ਸਖਤ ਹਨ, 17% ਨਮੀ ਲਈ ਜਾਂਦੀ ਹੈ। ਜਿਹੜਾ ਅੱਜਕਲ੍ਹ ਦਾ ਝੋਨਾ ਹੈ, ਇਸ ਵਿੱਚ ਨਮੀ ਜ਼ਿਆਦਾ ਆਉਂਦੀ ਹੈ। 19% ਜਾਂ 20% ਤੋਂ ਘੱਟ ਨਮੀ ਵਾਲਾ ਝੋਨਾ ਮੰਡੀਆਂ ਵਿੱਚ ਆਉਂਦਾ ਹੀ ਨਹੀਂ। ਮੈਨੂੰ ਪੱਕਾ ਲਗਦਾ ਸੀ ਕਿ ਮੰਡੀਆਂ ਵਿੱਚ ਜਲੂਸ ਨਿਕਲੇਗਾ, ਪੁਤਲੇ ਸਾੜੇ ਜਾਣਗੇ, ਕਿਸਾਨ ਯੂਨੀਅਨ ਤੇ ਲੋਕ ਅਤੇ ਸਾਡੇ ਸਾਹਮਣੇ ਵਾਲੇ ਸਤਿਕਾਰਯੋਗ ਆਗੂ ਸਾਹਿਬਾਨ ਅਤੇ ਜੋ ਚਲੇ ਗਏ ਹਨ, ਉਹ ਧਰਨੇ ਲਾਉਣਗੇ। ਹੋਇਆ ਕੀ? ਮੈਂ ਚਾਰ ਕੁ ਦਿਨ ਦੇਖਿਆ ਕਿ ਝੋਨੇ ਦੀ ਖਰੀਦ ਬੜੀ ਚੰਗੀ ਹੋ ਰਹੀ ਹੈ। ਮੈਂ ਵੀ ਦਿੱਲੀ ਤੋਂ ਵਾਪਸ ਆ ਗਿਆ। ਮੈਂ ਕਿਹਾ ਕਿ ਭਲਵਾਨੀ ਗੇੜਾ ਮਾਰ ਆਈਏ। ਬਾਕੀ ਐਮ.ਐਲ.ਏਜ਼ ਨੇ ਵੀ ਕੀਤਾ ਕਿ ਭਲਵਾਨੀ ਗੇੜਾ ਕੱਢੀਏ। ਜਦੋਂ ਮੰਡੀਆਂ ਵਿੱਚ ਗਏ ਤੇ ਪੁੱਛਿਆ ਕਿ ਕੋਈ ਦਿੱਕਤ ਹੈ? ਹਰ ਥਾਂ ਤੇ ਅਸੀਂ ਲੋਕਾਂ ਨੂੰ ਪੁੱਛਿਆ ਸੀ ਤੇ ਕੋਈ ਸ਼ਿਕਾਇਤ ਨਹੀਂ ਸੀ। ਅਸੀਂ ਪੁੱਛਿਆ ਸੀ ਕਿ ਜੇ ਕੋਈ ਸ਼ਿਕਾਇਤ ਹੈ ਤਾਂ ਦੱਸੋ? ਜੇ ਬਾਰਦਾਨਾ ਨਹੀਂ ਮਿਲਦਾ ਜਾਂ ਕੋਈ ਖਰੀਦ ਭਾਅ ਨਹੀਂ ਲੱਗਿਆ, ਹਰ ਵਿਅਕਤੀ ਨੇ ਸਾਨੂੰ ਕਿਹਾ ਕਿ ਬੱਲੇ ਬੱਲੇ ਹੋ ਗਈ ਹੈ। ਟਰਾਲੀ ਲਾਹੀ ਜਾਂਦੇ ਹਾਂ, ਐਤਕੀਂ moisture meter ਕੋਈ ਚੈੱਕ ਹੀ ਨਹੀਂ ਕਰਦਾ। 21% ਨਮੀ ਵਾਲਾ ਝੋਨਾ ਵੀ ਲੋਕ ਸ਼ੈਲਰਾਂ ਵਿੱਚ ਲੈ ਕੇ ਗਏ ਹਨ। ਅਜਿਹੀ ਪਾਲਿਸੀ ਬਣਾਈ...

---

## Extension of Time of the Sitting of the House

**ਮਾਨਯੋਗ ਸਪੀਕਰ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਅੱਜ ਦੀ ਬੈਠਕ ਦਾ ਸਮਾਂ ਬਿਜ਼ਨਸ ਖ਼ਤਮ ਹੋਣ ਤੱਕ ਵਧਾ ਲਿਆ ਜਾਵੇ ਜੀ?

(**ਅਵਾਜ਼ਾਂ**: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਸਦਨ ਦੀ ਬੈਠਕ ਦਾ ਸਮਾਂ ਅੱਜ ਦਾ ਬਿਜ਼ਨਸ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

---

## Resolution Reg. bringing on record deep appreciation of the Government for smooth and hassle free procurement of wheat and paddy during both Rabi and Kharif seasons this year (*Resumption*)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**ਮਾਨਯੋਗ ਸਪੀਕਰ:** ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਵਡਾਲਾ ਜੀ ਆਪਣੀ ਸੀਟ ਤੇ ਜਾ ਕੇ ਗੱਲ ਕਰੋ। ਪਹਿਲਾਂ ਇਨ੍ਹਾਂ ਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਉ। ਤੁਸੀਂ ਆਪਣੇ ਪੁਆਇੰਟ ਨੋਟ ਕਰ ਲਵੋ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ:** 21% ਨਮੀ ਵਾਲਾ ਝੋਨਾ ਵੀ ਮੰਡੀਆਂ ਵਿਚੋਂ ਚੁੱਕਿਆ ਗਿਆ ਹੈ। ਮੁਕੰਮਲ ਤੌਰ ਤੇ ਪੂਰਾ ਭਾਅ ਮਿਲਿਆ ਹੈ ਜਦ ਕਿ ਪਹਿਲਾਂ 150/- ਰੁਪਿਆ ਪ੍ਰਤੀ ਕੁਇੰਟਲ ਕੱਟ ਲਗਦਾ ਸੀ। ਜਿਹੜਾ ਸਰਕਾਰੀ ਭਾਅ ਹੁੰਦਾ ਸੀ, ਉਸ ਤੋਂ ਵੀ ਘੱਟ ਜ਼ਿਮੀਂਦਾਰ ਨੂੰ ਮੁੱਲ ਮਿਲਦਾ ਸੀ। ਅੱਜ ਪੁਰਾਣੇ ਫੂਡ ਐਂਡ ਸਿਵਲ ਸਪਲਾਈ ਮੰਤਰੀ ਜੀ ਸਦਨ ਵਿਚ ਨਹੀਂ ਆਏ, ਮੈਂ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੁੰਦਾ। ਗੱਟਾ 5/- ਰੁਪਏ ਮਿਲਦਾ ਸੀ। ਸ਼ੈਲਰ ਵਾਲਿਆਂ ਨਾਲ ਗੱਲ ਹੋਈ ਹੁੰਦੀ ਸੀ ਕਿ 5/- ਰੁਪਿਆ ਗੱਟਾ ਲਵਾਂਗੇ। ਕਰੋੜਾਂ ਰੁਪਏ ਦਾ ਹਿਸਾਬ ਹੁੰਦਾ ਸੀ। ਪੈਡੀ ਸੀਜ਼ਨ ਵਿਚ ਤਾਂ ਉਨ੍ਹਾਂ ਨੂੰ ਇੰਜ ਲਗਦਾ ਸੀ ਜਿਵੇਂ ਮੁੰਡੇ ਦਾ ਵਿਆਹ ਆ ਗਿਆ। ਇਸ ਤਰ੍ਹਾਂ ਦਾ ਵਰਤਾਅ ਕਿਸਾਨਾਂ ਨਾਲ ਹੁੰਦਾ ਸੀ। ਮੈਂ ਪਿਛਲੀ ਸਰਕਾਰ ਦੀ ਗੱਲ ਕਰਦਾ ਸੀ ਕਿ ਅਫਸਰ ਤਿਆਰੀਆਂ ਬਹੁਤ ਕਰਦੇ ਸੀ। ਕੇ.ਜੇ.ਐਸ. ਚੀਮਾ ਜੀ, ਪ੍ਰਿੰਸੀਪਲ ਸੈਕਟਰੀ ਸਾਹਿਬ ਸਵੇਰੇ ਹੀ ਮੁਕਤਸਰ ਜ਼ਿਲ੍ਹੇ ਵਿਚ ਪਹੁੰਚ ਜਾਂਦੇ ਸੀ। ਤੜਕੇ 6.00 ਵਜੇ ਜਾਂ 7.00 ਵਜੇ ਮੰਡੀ ਦਾ ਗੇੜਾ ਲਾਉਣਾ। ਫਲਾਣਾ ਡੀ.ਸੀ. ਸਾਹਿਬ ਅਤੇ ਹੋਰ ਅਫਸਰ ਆਉਂਦੇ। ਤਿਆਰੀਆਂ ਜ਼ਿਆਦਾ ਹੁੰਦੀਆਂ ਸੀ ਅਤੇ ਕੰਮ ਘੱਟ ਹੁੰਦਾ ਸੀ ਪਰ ਸਾਡੀ ਸਰਕਾਰ, ਤਿਆਰੀਆਂ ਘੱਟ ਅਤੇ ਕੰਮ ਜ਼ਿਆਦਾ। ਮੁੱਖ ਮੰਤਰੀ ਜੀ ਨੇ ਮੀਟਿੰਗਾਂ ਕਰਕੇ ਵਿਖਾਵਾ ਨਹੀਂ ਕੀਤਾ ਬਲਕਿ ਮੰਡੀਆਂ ਵਿਚੋਂ ਮੁਕੰਮਲ ਤੌਰ ਤੇ ਝੋਨਾ ਚੁਕਵਾ ਕੇ ਕਿਸਾਨਾਂ ਨੂੰ ਫਾਰਗ ਕੀਤਾ।

ਮੈਂ ਇਕ ਗੱਲ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਹਾਸੇ ਵਾਲੀ ਗੱਲ ਹੈ। ਮੈਂ ਪਿਛਲੀ ਸਰਕਾਰ ਦੇ ਕਿਸੇ ਅਫਸਰ ਨੂੰ ਮਿਲਣ ਗਿਆ, ਉਨ੍ਹਾਂ ਕੋਲ ਇਕ ਨਾਈਸਲ ਕੰਪਨੀ ਦਾ ਸੇਲਜ਼ਮੈਨ ਬੈਠਾ ਸੀ। ਜਿਸ ਕੋਲ ਇਕ ਵੱਡਾ ਸਾਰਾ ਡੱਬਾ ਸੀ। ਮੈਂ ਉਸ ਨੂੰ ਪੁੱਛਿਆ ਕਿ ਤੂੰ ਕਿਵੇਂ ਆਇਆ ਤਾਂ ਉਹ ਕਹਿੰਦਾ ਮੈਂ ਸਾਹਿਬ ਨੂੰ ਪਾਊਡਰ ਦੇਣ ਆਇਆ ਹਾਂ। ਮੈਂ ਕਿਹਾ ਇਹ ਤਾਂ ਬਜ਼ਾਰ ਵਿੱਚੋਂ ਮਿਲ ਜਾਂਦਾ ਹੈ, ਤੂੰ ਇੰਨਾ ਵੱਡਾ ਡੱਬਾ ਕਿਉਂ ਚੁੱਕੀ ਫਿਰਦਾ ਹੈਂ? ਪੈਡੀ ਸੀਜ਼ਨ ਵਿਚ ਅਫਸਰ ਥੋਕ ਵਿਚ ਨਾਈਸਿਲ ਪਾਊਡਰ ਮੰਗਵਾਉਂਦੇ ਹਨ, ਜਿਸ ਤੇ ਲਿਖਿਆ ਹੁੰਦਾ ਹੈ, ਠੰਢਾ-ਠੰਢਾ ਕੂਲ ਕੂਲ ਕਿਉਂਕਿ ਸਾਰੇ ਸੀਜ਼ਨ ਵਿਚ ਇਨ੍ਹਾਂ ਨੇ (ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਬੈਂਚਿਜ਼ ਵੱਲ ਇਸ਼ਾਰਾ) ਝੋਨੇ ਵਿਚ ਹੱਥ ਮਰਵਾ ਮਰਵਾ ਕੇ ਪ੍ਰਿੰਸੀਪਲ ਸੈਕਟਰੀਆਂ ਤੇ ਅਫਸਰਾਂ ਦੇ ਖੁਰਕ ਪਾ ਦਿੱਤੀ ਪਰ ਝੋਨਾ ਫਿਰ ਨਹੀਂ ਚੁੱਕਿਆ ਗਿਆ। ਸੋ, ਇਹ ਵਿਚਾਰੇ ਪਾਊਡਰ ਥੋਕ ਵਿਚ ਮੰਗਵਾਉਂਦੇ ਸਨ। ਇਹ ਵੀ ਪਿਛਲੀ ਸਰਕਾਰ ਤੋਂ ਅਫਸਰਾਂ ਨੂੰ ਸਹਿਣਾ ਪਿਆ।

ਕੈਪਟਨ ਸਾਹਿਬ, ਮੈਂ ਬੁਤਰਸ਼ੀ ਪਿੰਡ ਗਿਆ, ਉਥੇ ਮੈਨੂੰ ਇਕ 82 ਸਾਲ ਦਾ ਬਜ਼ੁਰਗ ਮਿਲਿਆ। ਉਸ ਨੇ ਮੈਨੂੰ ਅਵਾਜ਼ ਮਾਰੀ ਕਹਿੰਦਾ, ਵੜਿੰਗ ਸੁਣ ਕੇ ਜਾਈਂ। ਜਦੋਂ ਮੈਂ ਮੁੜ ਕੇ ਵੇਖਿਆ ਤਾਂ ਉਸਦੇ ਨੀਲੀ ਚਮਕਦੀ ਪੱਗ ਬੰਨੀ ਹੋਈ ਤੇ ਚਾਦਰਾ ਪਾਇਆ, ਮੰਜੇ ਤੇ ਬੈਠਾ ਸੀ। ਇਹ ਸੱਚੀ ਗੱਲ ਹੈ, ਉਸ ਦਾ ਨਾਮ ਬਖਤੌਰ ਸਿੰਘ ਸੀ। ਮੈਨੂੰ ਮੇਰੇ ਨਾਲ ਵਾਲੇ ਕਹਿੰਦੇ ਕਿ ਇਹ ਅਕਾਲੀ ਹੈ, ਕੁਝ ਬੋਲੇਗਾ, ਨਾ ਜਾਈਂ। ਮੈਂ ਕਿਹਾ ਹੁਣ ਅਵਾਜ਼ ਮਾਰੀ ਹੈ, ਛੱਡ ਕੇ ਕਿਵੇਂ ਜਾਵਾਂ। ਮੈਂ ਗਿਆ ਤੇ ਕਿਹਾ, ਦੱਸੋ ਬਾਪੂ ਜੀ ਕੀ ਗੱਲ ਹੈ? ਕਹਿੰਦਾ, ਯਾਰ ਕੈਪਟਨ ਨੂੰ ਮਿਲਦਾ ਹੁੰਦੈਂ? ਮੈਂ ਕਿਹਾ, ਕਦੇ ਕਦੇ ਮਿਲਦਾ ਹੁੰਦਾਂ। ਕਹਿੰਦਾ, ਮੇਰਾ ਇਕ ਸੁਨੇਹਾ ਦੇ ਦਈਂ। ਮੈਂ 82 ਵਰ੍ਹੇ ਦਾ ਹੋ ਗਿਆ, ਮੈਂ ਬਾਦਲ

[ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ]
ਸਾਹਿਬ ਨਾਲ ਮੋਰਚਿਆਂ ਵਿਚ ਜੇਲ੍ਹਾਂ ਕੱਟੀਆਂ ਅਤੇ ਕਦੇ ਕਾਂਗਰਸ ਨੂੰ ਵੋਟ ਨਹੀਂ ਪਾਈ। ਮੇਰੇ ਮੁੰਡੇ ਤੇ ਪੋਤੇ ਲੜਦੇ ਸੀ ਕਿ ਇਸ ਵਾਰ ਕਾਂਗਰਸ ਨੂੰ ਵੋਟ ਪਾਉਣੀ ਹੈ ਪਰ ਮੈਂ ਕਿਹਾ, ਨਾ। ਮੈਂ ਬਾਦਲ ਸਾਹਿਬ ਨਾਲ ਜੇਲ੍ਹਾਂ ਕੱਟੀਆਂ ਹਨ। ਉਹ ਕਹਿੰਦਾ, ਮੈਂ ਕਾਂਗਰਸ ਨੂੰ ਵੋਟ ਨਹੀਂ ਪਾਈ ਪਰ ਮੈਂ ਪਿਛਲੇ 10 ਸਾਲਾਂ ਦਾ ਰਾਜ ਵੇਖਿਆ ਹੈ। ਮੇਰੇ ਇੰਨੇ ਇੰਨੇ ਧੱਫੜ ਹੋ ਗਏ ਕਿਉਂਕਿ ਸਪੀਕਰ ਸਾਹਿਬ, ਮੁੰਡੇ ਤਾਂ ਬਾਪੂ ਨੂੰ ਮੰਡੀ ਭੇਜ ਦਿੰਦੇ ਹਨ ਤੇ ਉਹ 20-20 ਦਿਨ ਮੰਡੀ ਵਿਚ ਰੁਲਦਾ ਰਹਿੰਦਾ ਹੈ। ਉਹ ਕਹਿਣ ਲੱਗਾ, ਕਦੇ ਕਿਸੇ ਨੇ ਬਾਤ ਨਹੀਂ ਪੁੱਛੀ। ਉਹ ਕਹਿਣ ਲੱਗਾ ਕਿ ਕੈਪਟਨ ਸਾਹਿਬ ਨੂੰ ਕਹਿ ਦੇਈਂ ਕਿ ਜੇਲ੍ਹ ਕੱਟੀ ਦਾ ਮੇਰੇ ਗਲ਼ ਵਿਚ ਬਾਦਲ ਨੇ ਇਕ ਸਿਰੋਪਾ ਜ਼ਰੂਰ ਪਾਇਆ ਤੇ ਹੋਰ ਮੈਨੂੰ ਕੱਖ ਨਹੀਂ ਮਿਲਿਆ ਪਰ ਅੱਜ ਤੋਂ ਬਾਅਦ ਮੈਂ ਕੈਪਟਨ ਸਾਹਿਬ ਨੂੰ ਤੇ ਤੁਹਾਨੂੰ ਵੋਟ ਪਾਉਣੀ ਹੈ। ਇਹ ਮੇਰੀ ਗੱਲ ਯਾਦ ਰੱਖੀਂ। ਸੋ, ਇਹ ਪਾਲਿਸੀਆਂ ਕਰਕੇ ਹੋਇਆ ਹੈ। ਇਹ ਨਹੀਂ ਕਿ ਤੜਕੇ ਉਡਣ ਖਟੋਲਾ ਲੈ ਕੇ ਫਲਾਣੇ ਦੇ ਭੋਗ ਤੇ ਜਾਓ, ਇਧਰੋਂ ਜਹਾਜ਼ ਲਓ ਤੇ ਉਨ੍ਹਾਂ ਦੇ ਭੋਗ ਤੇ ਜਾਓ। ਖਾਲੀ ਸੰਗਤ ਦਰਸ਼ਨ ਕਰ ਲਏ।

ਇਹ ਕੈਪਟਨ ਸਾਹਿਬ ਦੀ ਕਿਸਾਨ ਪ੍ਰਤੀ ਸੋਚ ਦਾ ਹੀ ਸਿੱਟਾ ਹੈ ਕਿ ਸਾਡੀ ਸਰਕਾਰ ਨੇ ਪਾਲਿਸੀ ਬਣਾਈ ਤੇ ਅੱਜ ਕਿਸਾਨ ਖੁਸ਼ਹਾਲ ਹੋ ਰਿਹਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ 2016-17 ਦੇ ਮੁਕਾਬਲੇ ਇਸ ਵਾਰੀ ਅਸੀਂ 15 ਫੀਸਦੀ ਵੱਧ ਖਰੀਦ ਕੀਤੀ ਹੈ। ਯਾਨੀ ਕਿ 190 ਲੱਖ ਮੀਟਰਿਕ ਟਨ ਝੋਨੇ ਦੀ ਅੱਜ ਤੱਕ ਖਰੀਦ ਹੋ ਚੁੱਕੀ ਹੈ। ਮੈਂ ਵਧਾਈ ਦੇਣਾ ਚਾਹੁੰਦਾ ਹਾਂ, ਮੈਂ ਨਾਮ ਲੈਣਾ ਚਾਹੁੰਦਾ ਹਾਂ ਸਿਨਹਾ ਸਾਹਿਬ ਦਾ ਅਤੇ ਆਨੰਦਿਤਾ ਮਿੱਤਰਾ ਜੀ ਦਾ, ਜਦੋਂ ਵੀ ਇਨ੍ਹਾਂ ਨੂੰ ਸਾਡੇ ਵਿਚੋਂ ਕਿਸੇ ਨੇ ਫੋਨ ਕੀਤਾ ਤਾਂ ਮੰਡੀਆਂ ਵਿੱਚ ਤੁਰੰਤ ਇੰਤਜ਼ਾਮ ਕੀਤੇ ਗਏ। ਕਿਸੇ ਨੂੰ ਕਮੀ ਨਹੀਂ ਆਉਣ ਦਿੱਤੀ ਗਈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਕੱਲਾ ਝੋਨਾ ਹੀ ਨਹੀਂ ਚੁੱਕਿਆ, ਇਸ ਵਾਰੀ ਕਿਸਾਨ ਵੀ ਖੁਸ਼, ਆੜ੍ਹਤੀਆ ਵੀ ਖੁਸ਼ ਤੇ ਸ਼ੈਲਰ ਵਾਲਾ ਵੀ ਖੁਸ਼। ਪਿਛਲੀ ਸਰਕਾਰ ਵੇਲੇ ਦਾ ਹਾਲ ਕਿਸੇ ਆੜ੍ਹਤੀਏ ਨੂੰ ਪੁੱਛ ਲਓ।

ਸਪੀਕਰ ਸਾਹਿਬ, ਸਾਨੂੰ ਇਹ ਡਰ ਸੀ ਕਿ ਕੇਂਦਰ ਵਿੱਚ ਸਰਕਾਰ ਇਨ੍ਹਾਂ ਦੀ ਹੈ। ਪਿਛਲੀ ਸਰਕਾਰ ਵੇਲੇ 25-25 ਦਿਨ ਕਿਸਾਨ ਮੰਡੀ ਦੇ ਵਿੱਚ ਰੁਲਿਆ ਤੇ 25 ਦਿਨ ਪੇਮੈਂਟ ਲੇਟ ਹੋਈ ਸੀ। ਉਸ ਦਾ ਕਾਰਨ ਕੀ ਸੀ? ਸਪੀਕਰ ਸਾਹਿਬ, ਮੈਨੂੰ ਅਫਸਰ ਸਾਹਿਬਾਨ ਨੇ ਦੱਸਿਆ ਕਿ ਇਹ (ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਬੈਂਚਿਜ਼ ਵੱਲ ਇਸ਼ਾਰਾ) ਰਿਜ਼ਰਵ ਬੈਂਕ ਆਫ ਇੰਡੀਆ ਨਾਲ ਹਿਸਾਬ ਹੀ ਨਹੀਂ ਕਰਦੇ ਸੀ। ਇਹ record on papers ਹੈ, ਫੂਡ ਐਂਡ ਸਿਵਲ ਸਪਲਾਈ ਮਹਿਕਮੇ ਨੇ 1100/- ਕਰੋੜ ਰੁਪਏ ਦਾ ਪੁਰਾਣੀ ਸਰਕਾਰ ਦਾ ਭੁਗਤਾਨ ਕੀਤਾ। ਫਿਰ ਅਸੀਂ 33 ਹਜ਼ਾਰ 800 ਕਰੋੜ ਰੁਪਏ ਦੀ ਕਰੈਡਿਟ ਲਿਮਟ ਮੰਗੀ। ਰਿਜ਼ਰਵ ਬੈਂਕ ਆਫ ਇੰਡੀਆ ਨੇ 100% ਕਰੈਡਿਟ ਲਿਮਟ ਦਿੱਤੀ, ਕਿਉਂ ਦਿੱਤੀ? ਇਹ ਇਸ ਕਰਕੇ ਦਿੱਤੀ ਕਿਉਂਕਿ ਸਾਡਾ ਹਿਸਾਬ ਚੰਗਾ ਸੀ। ਅਸੀਂ 1100/- ਕਰੋੜ ਦਾ ਮਗਰਲਾ ਭੁਗਤਾਨ ਕੀਤਾ ਸੀ।

ਸਪੀਕਰ ਸਾਹਿਬ, ਸਾਡੇ ਮਾਮੇ ਦੀ ਆੜ੍ਹਤ ਦੀ ਦੁਕਾਨ ਹੁੰਦੀ ਸੀ। ਉੱਥੇ ਇੱਕ ਖਰੈਤੀ ਲਾਲ ਨਾਂ ਦਾ ਮੁਨੀਮ ਹੁੰਦਾ ਸੀ। ਬੋਰੀ ਤੇ ਬਹਿੰਦਾ ਸੀ। ਜ਼ਿੰਮੀਦਾਰ ਕਿਸਾਨ ਆਉਂਦੇ ਸੀ, ਕਿਸੇ ਦਾ ਹਿਸਾਬ ਕਿਤਾਬ ਚੰਗਾ ਹੁੰਦਾ ਸੀ ਤੇ ਕਈ ਮਾੜੇ ਵੀ ਆਉਂਦੇ ਸੀ ਜਿਨ੍ਹਾਂ ਦਾ ਹਿਸਾਬ ਕਿਤਾਬ ਮਾੜਾ ਹੁੰਦਾ ਸੀ, ਕਰਜ਼ਾ ਹੁੰਦਾ ਸੀ। ਉਹ ਆ ਕੇ ਪੈਸੇ ਮੰਗਦੇ ਸੀ ਕਿ ਖਰੈਤੀ ਲਾਲਾ, ਸਾਨੂੰ ਪੈਸੇ ਚਾਹੀਦੇ ਹਨ। ਮੈਂ ਨਿੱਕਾ ਜਿਹਾ ਹੁੰਦਾ ਦੇਖਦਾ ਹੁੰਦਾ ਸੀ ਕਿ ਖਰੈਤੀ ਲਾਲ ਕਹਿ ਦਿੰਦਾ ਸੀ, ਭਰਾਵਾ, ਚਾਬੀਆਂ ਮਾਲਕਾਂ ਕੋਲ ਨੇ, ਪੈਸੇ ਹੈ ਨਹੀਂ, ਮੈਂ ਤਾਂ ਨੌਕਰ ਆਦਮੀ ਹਾਂ। ਜੇ ਕੋਈ ਚੰਗਾ ਜ਼ਿੰਮੀਦਾਰ ਆ ਕੇ

ਕਹਿੰਦਾ ਕਿ ਮੈਨੂੰ 2 ਲੱਖ ਰੁਪਿਆ ਚਾਹੀਦਾ ਹੈ ਤਾਂ ਅੱਗੋਂ ਖਰੈਤੀ ਲਾਲ ਕਹਿੰਦਾ, ਦੋ ਨਹੀਂ ਤੂੰ ਚਾਰ ਲੈ ਜਾ, ਘਰੇ ਰੱਖ ਲਈ ਫਿਰ ਕਿਤੇ ਕੰਮ ਆ ਜਾਏਗਾ। ਗੱਲ ਹਿਸਾਬ ਦੀ ਚੰਗੀ ਹੁੰਦੀ ਹੈ। ਜ਼ੁਬਾਨ ਦੀ ਗੱਲ ਹੈ ਜਿਵੇਂ ਸਰਕਾਰ ਕਰੇਗੀ। ਸੋ ਜਿਵੇਂ ਅਸੀ ਹਿਸਾਬ ਕੀਤਾ, ਆਰ.ਬੀ.ਆਈ ਨੇ ਵੀ ਵਧੀਆ ਤਰੀਕੇ ਨਾਲ ਸਾਨੂੰ 33 ਹਜ਼ਾਰ 800 ਕਰੋੜ ਰੁਪਏ ਦੀ ਪੂਰੀ ਦੀ ਪੂਰੀ ਕਰੈਡਿਟ ਲਿਮਟ ਦਿੱਤੀ। ਹੁਣ ਤੱਕ ਸਾਡੇ ਕੋਲ 26 ਹਜ਼ਾਰ 695 ਕਰੋੜ ਰੁਪਏ ਦੇ ਬਿਲ ਆਏ ਹਨ। ਸਪੀਕਰ ਸਾਹਿਬ, ਐਤਕੀਂ ਆੜ੍ਹਤੀਆਂ ਨੇ ਕੀ ਕੀਤਾ, ਪਿਛਲੀ ਵਾਰ ਤਾਂ 20 ਦਿਨ ਪੇਮੈਂਟ ਲੇਟ ਸੀ। ਐਤਕੀਂ ਕੀ ਹੋਇਆ? 3000/- ਰੁਪਏ ਦਾ ਗੱਟਾ ਮੰਡੀ ਵਿੱਚ ਪਿਆ ਹੁੰਦਾ ਸੀ, 3000/- ਰੁਪਏ ਐਡਵਾਂਸ ਲਿਖਾ ਦਿੰਦੇ ਸੀ। 6000/- ਰੁਪਏ ਦਾ ਚੈੱਕ ਠਾਹ ਦੇਣੇ ਅਸੀਂ ਦਿੰਦੇ ਸੀ। 26 ਹਜ਼ਾਰ 695 ਕਰੋੜ ਰੁਪਏ ਦੇ ਬਿਲ ਆਏ ਤੇ ਪੇਮੈਂਟ 26 ਹਜ਼ਾਰ 338 ਕਰੋੜ ਦੀ ਜਾਣੀ ਹੈ। ਅੱਜ ਤੱਕ ਅਸੀਂ ਆੜ੍ਹਤੀਆਂ ਨੂੰ ਕਿਸਾਨਾਂ ਦੀ ਫਸਲ ਦੀ ਪੇਮੈਂਟ ਦਾ 98.63% ਭੁਗਤਾਨ ਕਰ ਚੁੱਕੇ ਹਾਂ। ਮੈਂ ਇਸ ਗੱਲ ਦੀ ਵੀ ਵਧਾਈ ਦਿੰਦਾ ਹਾਂ।

ਕਹਿੰਦੇ ਸੀ ਚਾਹੁੰਦਾ ਹੈ ਪੰਜਾਬ, ਚਾਹੁੰਦਾ ਹੈ ਕਿਸਾਨ, ਕਰਜ਼ਾ ਮੁਆਫ਼। ਕਰਜ਼ਾ ਕੁਰਕੀ ਖ਼ਤਮ, ਫ਼ਸਲ ਦੀ ਪੂਰੀ ਰਕਮ ਦੇਣ ਦਾ ਅਸੀਂ ਵਾਅਦਾ ਕੀਤਾ ਸੀ। ਕੈਪਟਨ ਸਾਹਿਬ ਨੇ ਕਿਹਾ ਸੀ ਕੁਰਕੀ ਅਸੀਂ ਕਰਨ ਹੀ ਨਹੀਂ ਦਿੰਦੇ। ਪਹਿਲੇ ਬਜਟ ਵਿੱਚ ਕਿਹਾ ਕਿ ਕਿਸੇ ਦੀ ਜ਼ਮੀਨ ਦੀ ਕੁਰਕੀ ਨਹੀਂ ਹੋਵੇਗੀ, ਫ਼ਸਲ ਦੀ ਪੂਰੀ ਰਕਮ ਮਿਲੇਗੀ। ਪਹਿਲਾਂ ਸਰਕਾਰ common variety ਦੇ ਝੋਨੇ ਦਾ 1470/- ਰੁਪਏ ਭਾਅ ਲਾਉਂਦੀ ਸੀ। ਕੈਪਟਨ ਸਰਕਾਰ ਨੇ, ਸਾਡੀ ਸਰਕਾਰ ਨੇ ਇਸ ਵਾਰੀ common variety ਦਾ 1550/- ਰੁਪਏ ਭਾਅ ਦਿਵਾਇਆ, ਜਿਹੜਾ ਕਿਸਾਨਾਂ ਨੂੰ ਵਾਅਦਾ ਕੀਤਾ ਸੀ ਕਿ ਫ਼ਸਲ ਦੀ ਪੂਰੀ ਰਕਮ ਦੇਵਾਂਗੇ। ਤੁਸੀਂ ਦਿਵਾਇਆ 1470/- ਰੁਪਏ ਤੇ ਅਸੀਂ common variety ਦਾ 1550/- ਰੁਪਏ ਦਿਵਾਇਆ ਫਿਰ ਇੱਕ ਏ-ਗਰੇਡ ਵਰਾਇਟੀ ਜਿਸ ਦਾ ਪਿਛਲੀ ਵਾਰੀ ਭਾਅ 1510/- ਰੁਪਏ ਸੀ, ਇਸ ਵਾਰੀ 1590/- ਦਿਵਾਇਆ। ਜਿਹੜੀ ਪ੍ਰਾਈਵੇਟ ਖਰੀਦ ਹੋਈ ਉਸ ਵਿੱਚ ਲੋਕਾਂ ਦਾ ਝੋਨਾ ਪੀ.ਆਰ. 1511, ਉਹ 1625/- ਰੁਪਏ ਵਿੱਚ ਚੁੱਕਿਆ ਗਿਆ। ਅਸੀਂ ਫ਼ਸਲ ਦੀ ਪੂਰੀ ਰਕਮ ਦਿਵਾਉਣ ਦਾ ਵਾਅਦਾ ਕੀਤਾ ਸੀ ਅਤੇ ਕਿਹਾ ਸੀ ਕਿ ਤੁਹਾਡੀ ਮੰਡੀਆਂ ਵਿੱਚ ਲੁੱਟ ਨਹੀਂ ਹੋਵੇਗੀ। ਇਹ ਵਾਅਦਾ ਕੈਪਟਨ ਸਾਹਿਬ ਨੇ ਪੂਰਾ ਕੀਤਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਤੁਹਾਨੂੰ ਟਾਈਮ ਦਿਆਂਗੇ ਜੀ, ਬੈਠੋ। ਵਡਾਲਾ ਸਾਹਿਬ, ਤੁਸੀਂ ਬਾਅਦ ਵਿੱਚ ਬੋਲ ਲਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਤੁਸੀਂ ਇਸ ਤੋਂ ਬਾਅਦ ਬੋਲ ਲੈਣਾ ਜੀ। ਸਪੀਕਰ ਸਾਹਿਬ, ਬਾਸਮਤੀ ਦਾ ਤਾਂ ਮੈਂ ਨਾਮ ਨਹੀਂ ਲੈਂਦਾ। ਜਿਹੜੀ ਪਹਿਲਾਂ 2100/- ਜਾਂ 2200/- ਰੁਪਏ ਸੀ, ਉਹ ਹੁਣ ਤਾਂ 4000/- ਰੁਪਏ ਵਿੱਚ ਵਿਕ ਗਈ.... ਮੈਂ ਬਾਸਮਤੀ ਦੀ ਨਹੀਂ ਸਰਕਾਰੀ ਖਰੀਦ ਦੀ ਗੱਲ ਕਰਦਾ ਹਾਂ, ਫਿਰ ਕਹਿਣਗੇ ਕਿ ਉਹ ਤਾਂ ਪ੍ਰਾਈਵੇਟ ਹੈ, ਵਡਾਲਾ ਸਾਹਿਬ, ਇਹ ਪਾਲਿਸੀ ਬਣਾਈ। ਇਹ ਪਾਲਿਸੀ ਕਿਵੇਂ ਬਣੀ? ਕਿਵੇਂ ਮਾਲ ਚੁੱਕਿਆ ਗਿਆ? ਹੁਣ ਕਈ ਸੋਚਦੇ ਹੋਣਗੇ।

[ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ]
ਕਹਿੰਦੇ ਸੀ ਕਿ ਇੰਡਸਟਰੀ ਬੰਦ ਪਈ ਹੈ, ਕਹਿੰਦੇ ਸੀ ਕਿ ਕੱਖ ਨਹੀਂ ਲਗਾਇਆ। ਸਰਕਾਰ ਨੇ 400 ਨਵੇਂ ਸ਼ੈਲਰ ਲਗਾਏ। ਇੱਕ ਸ਼ੈਲਰ ਵਿੱਚ ਘੱਟੋ ਘੱਟ 100 ਬੰਦਿਆਂ ਨੂੰ ਰੋਜ਼ਗਾਰ ਮਿਲਿਆ। ਉਨ੍ਹਾਂ ਨੂੰ ਲਾਇਸੰਸ ਮਿਲੇ ਹਨ, ਉਨ੍ਹਾਂ ਦੇ ਮਾਲ ਲੱਗਿਆ ਹੈ, ਇਹ ਗੱਲ ਮੈਂ on record ਕਹਿ ਰਿਹਾ ਹਾਂ। ਕੈਪਟਨ ਸਾਹਿਬ ਦੇ ਦਿਸ਼ਾ ਨਿਰਦੇਸ਼ ਸਦਕਾ ਸਰਕਾਰ ਦੇ ਅਫ਼ਸਰਾਂ ਨੇ ਮੇਰਾ ਖਿਆਲ ਹੈ ਕਿ 43 ਸ਼ੈਲਰਾਂ ਲਈ one time settlement scheme ਦੀ ਤਜਵੀਜ਼ ਕੱਢੀ। 43 ਸ਼ੈਲਰ ਬੰਦ ਪਏ ਸਨ, ਓ.ਟੀ.ਐਸ. ਨਾਲ ਸੈਟਲਮੈਂਟ ਕਰਕੇ ਅਸੀਂ ਉਹ ਚਲਾਏ ਯਾਨੀ ਕਿ 443 ਸ਼ੈਲਰ ਚੱਲੇ। ਜੇਕਰ 400 ਨੂੰ 100 ਨਾਲ ਗੁਣਾ ਕਰੀਏ ਤਾਂ 40,000 ਨਵੇਂ ਲੋਕਾਂ ਨੂੰ ਰੋਜ਼ਗਾਰ ਮਿਲਿਆ।(ਥੰਪਿੰਗ) ਇਸ ਕਰਕੇ ਉਹ ਸ਼ੈਲਰ ਸਾਰਾ ਮਾਲ ਚੁੱਕ ਕੇ ਲੈ ਗਏ। ਸੋ, ਇਹ ਕੈਪਟਨ ਸਾਹਿਬ ਦੀ ਸੋਚ ਹੈ। ਲਓ ਜੀ, ਹੁਣ ਥੋੜ੍ਹਾ ਜਿਹਾ ਰਹਿ ਗਿਆ ਹੈ।

ਆਮ ਆਦਮੀ ਪਾਰਟੀ ਵਾਲੇ ਹੁਣ ਚਲੇ ਗਏ ਹਨ। ਮੈਂ ਕਹਿਣਾ ਸੀ ਕਿ ਕਿਹੜੀ ਸਰਕਾਰ? ਮੈਂ ਤਾਂ ਕੈਪਟਨ ਸਾਹਿਬ ਨੂੰ ਕਹਿਣਾ ਹੈ। ਮੈਂ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਕਿਹਾ ਕਿ ਪਹਿਲੇ ਬਜਟ ਵਿੱਚ ਵਾਅਦੇ ਪੂਰੇ ਕਰਨ ਦੀ ਲੋੜ ਨਹੀਂ ਸੀ। ਪੰਜਾਬ ਦੇ ਖਜ਼ਾਨੇ ਦਾ ਹਾਲ ਮਾੜਾ ਹੈ ਲੇਕਿਨ ਸਰਕਾਰ ਦੀ ਨੀਅਤ ਵਿੱਚ ਖ਼ਰਾਬੀ ਨਹੀਂ ਹੈ। ਨੀਅਤ ਵਿੱਚ ਖ਼ਰਾਬੀ ਨਹੀਂ ਹੈ, ਇਹ ਕਹਿੰਦੇ ਸ਼ਗਨ ਸਕੀਮ ਦੇ 51,000/- ਰੁਪਏ ਕਿੱਥੋਂ ਕਰੋਗੇ? ਤੁਹਾਡੀ 10 ਸਾਲ ਦੀ ਸਰਕਾਰ ਵਿੱਚ ਸ਼ਗਨ ਸਕੀਮ 15,000/- ਰੁਪਏ ਸੀ ਪਰ ਅਸੀਂ ਆਉਂਦਿਆਂ ਹੀ 21,000/- ਰੁਪਏ ਕਰ ਦਿੱਤੀ। ਤੁਸੀਂ 10 ਸਾਲ ਪੈਨਸ਼ਨ 250/- ਰੁਪਏ ਹੀ ਰੱਖੀ, ਨੌਵੇਂ ਸਾਲ 500/- ਰੁਪਏ ਵਧਾਈ ਜਦਕਿ ਅਸੀਂ ਤਿੰਨ ਮਹੀਨਿਆਂ ਵਿੱਚ ਹੀ 250/- ਰੁਪਏ ਪੈਨਸ਼ਨ ਵਧਾਈ।(ਥੰਪਿੰਗ) ਇਹ ਕੈਪਟਨ ਅਮਰਿੰਦਰ ਸਿੰਘ ਦੀ ਸੋਚ ਹੈ। ਖ਼ਜ਼ਾਨਾ ਖਾਲੀ ਹੈ ਪਰ ਇਸ ਦੇ ਬਾਵਜੂਦ ਵੀ ਜੋ ਤਮਾਮ ਵਾਅਦੇ ਕੀਤੇ ਹਨ ਉਹ ਪੂਰੇ ਕਰਨੇ ਹਨ। ਅੱਜ ਤੱਕ ਵਾਈਫਾਈ ਅਤੇ ਸੀ.ਸੀ.ਟੀ.ਵੀ. ਕੈਮਰਿਆਂ ਦੇ ਜੋ ਵਾਅਦੇ ਆਮ ਆਦਮੀ ਪਾਰਟੀ ਦੀ ਸਰਕਾਰ ਨੇ ਕੀਤੇ ਸਨ, ਉਹ ਹੁਣ ਤੱਕ ਪੂਰੇ ਨਹੀਂ ਹੋਏ।

ਇਹ ਕਹਿੰਦੇ ਹਨ ਕਿ 290 ਕਿਸਾਨ ਮਰ ਗਏ। ਸਾਨੂੰ ਵੀ ਅਫ਼ਸੋਸ ਹੈ। ਇਹ ਹਰ ਗੱਲ ਤੇ ਰਾਜਨੀਤੀ ਕਰਦੇ ਹਨ। ਸਾਨੂੰ ਉਨ੍ਹਾਂ ਕਿਸਾਨਾਂ ਦਾ ਅਫ਼ਸੋਸ ਹੈ ਜਿਨ੍ਹਾਂ ਨੇ ਸੁਸਾਈਡ ਕੀਤਾ ਹੈ ਲੇਕਿਨ ਸਾਡੇ ਵੱਲੋਂ ਦੇਰੀ ਨਹੀਂ, ਇਹ ਕੇਂਦਰ ਸਰਕਾਰ ਵੱਲੋਂ ਦੇਰੀ ਹੈ। ਆਉਣ ਵਾਲੇ ਸਮੇਂ ਵਿੱਚ ਉਹ ਦੇਰੀ ਵੀ ਕੱਢ ਦਿੱਤੀ ਜਾਵੇਗੀ। ਜਿਹੜਾ 5 ਕਿੱਲਿਆਂ ਤੋਂ ਘੱਟ ਵਾਲੇ ਜ਼ਿਮੀਂਦਾਰ ਦਾ 2 ਲੱਖ ਰੁਪਏ ਦਾ ਕਰਜ਼ਾ ਮੁਆਫ਼ ਕਰਨਾ ਹੈ, ਉਹ ਅਸੀਂ ਕਰਕੇ ਰਹਾਂਗੇ। ਇਹ ਆਮ ਆਦਮੀ ਪਾਰਟੀ ਵਾਲੇ ਸਰਕਾਰ ਬਣਨ ਤੋਂ ਪਹਿਲਾਂ ਸੰਗਰੂਰ ਆਏ ਸੀ। ਉੱਥੇ 20 ਕੁ ਲੋਕ ਮਰੇ ਸਨ, ਉਨ੍ਹਾਂ ਨੂੰ ਦਸ ਦਸ ਲੱਖ ਦੇ ਚੈੱਕ ਦੇ ਗਏ ਸੀ। ਹੁਣ ਆਮ ਆਦਮੀ ਪਾਰਟੀ ਵਾਲੇ ਕਿੱਥੇ ਹਨ, ਜਦ 290 ਮਰ ਗਏ। ਮਗਰਲੀ ਸਰਕਾਰ ਵਿੱਚ 7000 ਕਿਸਾਨ ਮਰਿਆ, ਸਾਡੀ ਸਰਕਾਰ ਉਨ੍ਹਾਂ ਮਰ ਜਾਣ ਵਾਲੇ 7000 ਕਿਸਾਨਾਂ ਦੇ ਪਰਿਵਾਰਾਂ ਨੂੰ ਮੁਕੰਮਲ ਕਰਜ਼ਾ ਮੁਆਫ਼ ਕਰ ਰਹੀ ਹੈ।(ਥੰਪਿੰਗ) ਇਹ ਹੁਣ ਕਿੱਥੇ ਹਨ? ਸਿਰਫ਼ 20 ਬੰਦਿਆਂ ਨੂੰ ਚੈੱਕ ਦੇ ਕੇ ਆ ਗਏ। ਜੇ ਇਨ੍ਹਾਂ ਨੂੰ ਦਰਦ ਹੈ ਤਾਂ 290 ਕਿਸਾਨਾਂ ਵਾਸਤੇ ਆਪੋਜ਼ੀਸ਼ਨ ਲੀਡਰ ਪੈਸਾ ਲੈ ਕੇ ਆਵੇ। ਪੰਜਾਬ ਦੇ ਕਿਸਾਨਾਂ ਦਾ ਦਰਦ ਤਾਂ ਕੈਪਟਨ ਅਮਰਿੰਦਰ ਸਿੰਘ ਨੂੰ ਹੈ। ਸਪੀਕਰ ਸਾਹਿਬ, ਇੱਥੇ ਹੀ ਬਸ ਨਹੀਂ, ਇਹ ਮੇਰੇ ਬਾਈ ਜੀ (ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ ਇਸ਼ਾਰਾ) ਕਹਿੰਦੇ ਸੀ, ਲਾਰਾ-ਲੱਪਾ ਲਾਈ ਰੱਖਦਾ, ਆਮ ਆਦਮੀ ਪਾਰਟੀ ਵਾਲੇ ਕਹੀ ਜਾਂਦੇ ਹਨ ਕਿ ਨਸ਼ੇ ਦੇ ਸੌਦਾਗਰ ਤੇ ਅਕਾਲੀ ਦਲ ਵਾਲੇ ਕਹੀ ਜਾਂਦੇ ਹਨ ਕਿ ਕਿਸਾਨਾਂ ਨੂੰ ਲਾਰਾ-ਲੱਪਾ ਲਾਈ ਰੱਖਦਾ....... ਕੈਪਟਨ ਸਰਕਾਰ.....ਚਾਹੁੰਦਾ ਹੈ ਪੰਜਾਬ.......(ਸ਼੍ਰੋਮਣੀ ਅਕਾਲੀ ਦਲ ਦੇ ਬੈਂਚਿਜ਼ ਵੱਲ

ਇਸ਼ਾਰਾ ਕਰਦੇ ਹੋਏ) ਬਾਈ ਜੀ, ਤੁਹਾਡੇ ਬਿੱਲੇ ਕਿੱਥੇ ਹਨ? ਅੱਜ ਬਿੱਲੇ ਫਿਰ ਬਦਲ ਲਏ। ਇਨ੍ਹਾਂ ਦੇ ਬਿੱਲੇ ਲੱਗੇ ਸਨ, Proud to be Akali ਦਾ ਬਿੱਲਾ..... 25 ਸਾਲ..... (ਵਿਘਨ, ਸ਼ੋਰ) ਅੱਜ ਬਿੱਲਾ ਬਦਲ ਕੇ ਕੋਹਾੜ ਸਾਹਿਬ ਪਰਚੀ ਲਾਈ ਫਿਰਦੇ ਹਨ। ਬਿੱਲੇ ਲਾਹ ਦਿੱਤੇ.... (ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਤੁਹਾਨੂੰ ਪੂਰਾ ਟਾਈਮ ਮਿਲੇਗਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਸੁਣੋ... ਸੁਣੋ... ਸੁਣੋ.... ਮਾਦਾ ਰੱਖੋ। ਹਰ ਇੱਕ ਨੇ ਲਗਾਇਆ ਸੀ। ਰੂਲ ਬਣਾਇਆ ਸੀ ਕਿ ਜਿਹੜਾ ਲਾਹੇਗਾ, ਮੈਂ ਵੇਖਾਂਗਾ।(ਵਿਘਨ, ਸ਼ੋਰ) ਵਡਾਲਾ ਸਾਹਿਬ ਨੇ ਸਪੀਕਰ ਦੀ ਕੁਰਸੀ ਤੇ ਬੈਠੇ ਵੀ ਬਿੱਲਾ ਲਾਇਆ। ਅੱਜ ਬਿੱਲੇ ਬਦਲ ਲਏ ਕਿਉਂਕਿ ਡਰ ਹੈ ਕਿ ਜੇ ਬਿੱਲਾ ਲਾ ਕੇ ਜਾ ਵੜੇ ਤਾਂ ਲੋਕ ਕੁੱਟਣਗੇ। ਇਸ ਕਰਕੇ ਬਿੱਲੇ ਲਾਹ ਦਿੱਤੇ ਹਨ ਤੇ ਪਰਚੀਆਂ ਲਗਾ ਲਈਆਂ। ਕਿਸਾਨਾਂ ਦੇ ਹਿਤੈਸ਼ੀ ਬਣੇ ਫਿਰਦੇ ਹੋ? ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਸਦਨ ਦੇ ਸਾਹਮਣੇ ਇਹ ਗੱਲ ਰੱਖਣੀ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ, ਇੱਕ ਤਾਂ ਤੁਸੀਂ ਵੀ ਕੰਮ ਬਹੁਤ ਖਰਾਬ ਕਰਦੇ ਹੋ। ਇਹ ਰੌਲਾ ਪਤਾ ਕੀ ਹੈ? ਇਹ ਕਿਉਂ ਲੜੀ ਜਾਂਦੇ ਹਨ, ਤੁਹਾਨੂੰ ਇਹ ਪਤਾ ਨਹੀਂ ਹੈ। ਇਨ੍ਹਾਂ ਵਿੱਚੋਂ ਜਿਹੜਾ ਵੀ ਸਾਨੂੰ ਮਿਲਦਾ ਸੀ, ਕਹਿੰਦਾ ਸੀ ਕਿ ਯਾਰ, ਚੁੱਕੀ ਤਾਂ ਫੱਟੇ ਜਾਂਦੇ ਹੋ ਪਰ ਗੱਲ ਇਹ ਹੈ ਕਿ ਤੁਹਾਡੇ ਬੱਬਰ ਸ਼ੇਰ ਨੂੰ ਸਾਹ ਚੜ੍ਹਦਾ ਹੈ। ਇਨ੍ਹਾਂ ਦੇ ਮਨ ਵਿੱਚ ਸੀ ਕਿ ਕੈਪਟਨ ਸਾਹਿਬ ਢਿੱਲੇ-ਮੱਠੇ ਰਹਿੰਦੇ ਹਨ। ਉਂਜ ਤਾਂ ਗੱਲ ਬਣੀ ਨਹੀਂ ਪਰ ਜਦੋਂ ਦਾ ਤੁਸੀਂ ਸਿਆਪਾ ਪਾਇਆ ਹੈ ਤੇ ਚਿੜੀ ਬੱਲਾ ਖੇਡਿਆ ਹੈ.....(ਹਾਸਾ) ਸ਼ਾਟਾਂ ਮਾਰੀਆਂ ਹਨ, ਪਟਾਕੇ ਪਾਈ ਜਾਂਦੇ ਹੋ।(ਵਿਘਨ, ਸ਼ੋਰ) ਇਨ੍ਹਾਂ ਨੂੰ ਡਰ ਹੋ ਗਿਆ ਕਿ ਕੈਪਟਨ ਸਾਹਿਬ ਤਾਂ ਜਵਾਨ ਹੋਈ ਜਾਂਦੇ ਹਨ, ਇਹ 10 ਸਾਲ ਕਿਤੇ ਨਹੀਂ ਜਾਂਦਾ, ਪੈ ਗਈ ਭਸੂੜੀ। ਇਹ ਉਸ ਦਿਨ ਦੇ **** ਪਏ ਹਨ।(ਵਿਘਨ, ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਮੈਨੂੰ ਪਤਾ ਹੈ ਤਾਂ ਹੀ ** ** ਬੌਂਦਲੇ ਫਿਰਦੇ ਹਨ ਕਿ ਇਹ ਦਸ ਸਾਲ ਕਿਤੇ ਨਹੀਂ ਜਾਂਦੇ। ਦਸ ਸਾਲ ਨਹੀਂ, 25 ਸਾਲ ਕਿਤੇ ਨਹੀਂ ਜਾਂਦੇ। ਤੁਸੀਂ ਤਾਂ ਨਕਲੀ 25 ਸਾਲ ਕਹਿੰਦੇ ਸੀ, ਇਹ ਪੱਕਾ ਪੱਚੀ ਸਾਲ ਵਾਲਾ ਹੈ। ਸਰ, ਮੇਰੀ ਬੇਨਤੀ ਹੈ ਕਿ ਤੁਸੀਂ ਵੀਡਿਓ ਨਾ ਪਾਇਆ ਕਰੋ, ਚਿੜੀ ਬੱਲਾ ਜਿੰਨਾ ਮਰਜ਼ੀ ਖੇਡ ਲਿਆ ਕਰੋ, ਸਾਨੂੰ ਕੋਈ ਡਰ ਨਹੀਂ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ** ** ਹਾਊਸ ਵਿੱਚ ਨਹੀਂ ਹਨ, ਉਨ੍ਹਾਂ ਦਾ ਨਾਂ ਨਾ ਲਓ ਤੇ ਉਨ੍ਹਾਂ ਦਾ ਨਾਂ ਐਕਸਪੰਜ ਕੀਤਾ ਜਾਵੇ। ਰਾਜਾ ਵੜਿੰਗ ਜੀ, ਤੁਸੀਂ ਕਨਕਲੂਡ ਕਰੋ।

---

** ** Expunged as ordered by the Chair.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਤੋਂ ਪੰਜਾਬ ਦੇ ਲੋਕਾਂ ਨੂੰ ਬਹੁਤ ਵੱਡੀਆਂ ਆਸਾਂ ਹਨ। ਇਵੇਂ ਹੀ ਨਹੀਂ ਕੋਈ ਇਨ੍ਹਾਂ ਦੇ ਮਗਰ ਲੱਗਿਆ ਫਿਰਦਾ, 77 ਐਮ.ਐਲ.ਏ. ਆਉਂਦੇ ਹਨ, ਪੂਰੇ ਦੇਸ਼ ਦੇ ਲੋਕ ਕਹਿੰਦੇ ਹਨ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਦੇਖਣਾ ਹੈ। ਗੱਲਬਾਤ ਭਾਵੇਂ ਘੱਟ ਕਰਨ, ਮੰਡੀਆਂ ਵਿੱਚ ਤੋਰਾ-ਫੇਰਾ ਭਾਵੇਂ ਘੱਟ ਕਰਨ, ਕਿਤੇ ਵਿਆਹ ਤੇ ਜਾਂ ਕਿਸੇ ਦੇ ਭੋਗ ਤੇ ਭਾਵੇਂ ਘੱਟ ਜਾਣ ਪਰ ਉਨ੍ਹਾਂ ਨੂੰ ਪੰਜਾਬ ਦੇ ਲੋਕਾਂ ਦੀ ਚਿੰਤਾ ਬਹੁਤ ਹੈ। ਹਰ ਵੇਲੇ ਇਨ੍ਹਾਂ ਦੇ ਮਨ ਵਿੱਚ ਇੱਕ ਹੀ ਗੱਲ ਹੈ ਕਿ ਮੈਂ ਜੋ ਮੈਨੀਫੈਸਟੋ ਬਣਾਇਆ ਹੈ, ਉਸ ਦੀ ਇੱਕ-ਇੱਕ ਗੱਲ ਪੂਰੀ ਕਰਨੀ ਹੈ। ਕੈਪਟਨ ਸਾਹਿਬ, ਅੰਤ ਵਿੱਚ ਮੈਂ ਇੱਕ ਗੱਲ ਕਹਿਣ ਲੱਗਿਆ ਹਾਂ -

fd'rh gj fnu rQku l fudy ldrh g]
ckr fcxMh gb i tkc dh fQj l cu ldrh g]
gklyk g dIVu lkfgc dk viu bjknk ij]
rdnhj i tkc dh vki d gkFkk fQj l cny ldrh gA (ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਵਡਾਲਾ ਜੀ।(ਵਿਘਨ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਸਪੀਕਰ ਸਾਹਿਬ, ਰਾਜਾ ਵੜਿੰਗ ਸਾਹਿਬ ਨੇ ਸਰਕਾਰ ਦੀ ਬਹੁਤ ਸਿਫ਼ਤ ਕੀਤੀ ਹੈ।ਸ੍ਰੀ ਬ੍ਰਹਮ ਮਹਿੰਦਰਾ ਜੀ ਜਿਹੜਾ ਰੱਬੀ ਅਤੇ ਖਰੀਫ਼ ਦੀ ਪ੍ਰੋਕਿਉਰਮੈਂਟ ਬਾਰੇ ਰੈਜ਼ੋਲਿਊਸ਼ਨ ਲੈ ਕੇ ਆਏ ਹਨ, ਠੀਕ ਹੈ ਉਸ ਦੇ ਸਰਕਾਰ ਵੱਲੋਂ ਵਧੀਆ ਪ੍ਰਬੰਧ ਕੀਤੇ ਗਏ ਹਨ ਤੇ ਮੈਂ ਤਾਂ ਇਹੀ ਕਹਾਂਗਾ ਕਿ ਪੰਜਾਬੀਆਂ ਨੇ ਰਾਜਾ ਸਾਹਿਬ ਨੂੰ ਕੁਝ ਦੇਖ ਕੇ ਹੀ ਮੁੱਖ ਮੰਤਰੀ ਬਣਾਇਆ ਹੈ, ਇਹ ਤਾਂ ਆਪਣੀ ਜ਼ਿੰਮੇਵਾਰੀ ਹੈ ਤੇ ਆਪਾਂ ਤਾਂ ਆਪਣੀ ਜ਼ਿੰਮੇਵਾਰੀ ਹੀ ਨਿਭਾ ਰਹੇ ਹਾਂ। ਪਹਿਲਾਂ ਅਕਾਲੀ ਦਲ ਨੇ ਵੀ ਨਿਭਾਈ ਹੈ ਤੇ ਹੁਣ ਆਪਾਂ ਵੀ ਨਿਭਾ ਰਹੇ ਹਾਂ। ਜੇ ਚੰਗਾ ਕੰਮ ਕੀਤਾ ਤਾਂ ਪੰਜਾਬੀ ਕਹਿਣਗੇ ਕਿ ਚੰਗਾ ਕੀਤਾ। There are no two thoughts about that ਪਰ ਸਪੀਕਰ ਸਾਹਿਬ, ਸੀ.ਐਮ. ਸਾਹਿਬ ਬੈਠੇ ਹਨ, ਜਿਹੜੀਆਂ ਵੀ ਕਮੀਆਂ ਪੇਸ਼ੀਆਂ ਹਨ, ਲੇਕਿਨ all is not well. ਰਾਜਾ ਸਾਹਿਬ ਜੇ ਕਹੋ ਕਿ ਮੰਡੀਆਂ ਵਿੱਚ ਗੇੜਾ ਵੀ ਨਹੀਂ ਮਾਰਿਆ ਤੇ ਫੇਰ ਵੀ ਮੰਡੀਆਂ ਸਾਰੀਆਂ ਸੈੱਟ ਹੋ ਗਈਆਂ, ਇਸ ਤਰ੍ਹਾਂ ਨਹੀਂ ਹੋਇਆ। ਅੱਜ ਵੀ ਮੰਡੀਆਂ ਦੇ ਵਿੱਚ ਝੋਨਾ ਪਿਆ ਹੈ ਜਿਹੜਾ ਚੁੱਕਿਆ ਨਹੀਂ ਗਿਆ.....(ਵਿਘਨ, ਸ਼ੋਰ) ਸੁਣ ਲਓ ਹੁਣ, ਸੁਣ ਲਓ ਜੀ... ਮੈਨੂੰ ਬੋਲ ਲੈਣ ਦਿਓ ਪਲੀਜ਼। ਅੱਜ ਵੀ ਝੋਨਾ ਪਿਆ ਹੈ ਜੀ, ਸਪੀਕਰ ਸਾਹਿਬ।(ਵਿਘਨ, ਸ਼ੋਰ)

ਦੂਜੀ ਗੱਲ, ਸਪੀਕਰ ਸਾਹਿਬ, ਜਿਹੜੀ ਇਹ ਮੁਆਇਸਚਰ ਦੀ ਗੱਲ ਕਰਦੇ ਸਨ, ਮੁਆਇਸਚਰ 19% ਜਾਂ 20% ਤੋਂ ਜ਼ਿਆਦਾ ਸੀ, ਉਸ ਬਾਰੇ ਆਪਣੇ ਸਾਰੇ ਐਮ.ਐਲ.ਏਜ਼ ਨੂੰ ਪੁੱਛੋ ਕਿ ਜਿੰਨੇ ਸ਼ੈਲਰਾਂ ਵਾਲੇ ਆਏ ਹਨ, ਉਨ੍ਹਾਂ ਨੇ ਕਿਸ ਤਰੀਕੇ ਨਾਲ ਝੋਨਾ ਚੁੱਕਿਆ ਹੈ? ਕਿਸੇ ਨੇ ਅੱਠ ਬੈਗਜ਼ ਲਏ, ਕਿਸੇ ਨੇ ਦੱਸ ਬੈਗਜ਼ ਲਏ, ਕਿਸੇ ਨੇ 15 ਬੈਗਜ਼ ਲਏ, ਇਹ ਸਭ ਕੁਝ ਸਹੀ ਨਹੀਂ ਹੈ ਪਰ ਇਹ ਜ਼ਰੂਰ ਹੈ ਤੇ ਅਸੀਂ ਕਹਿੰਦੇ ਹਾਂ ਕਿ ਜੇ ਪੰਜਾਬੀਆਂ ਨੇ ਕਾਂਗਰਸ ਸਰਕਾਰ ਲਿਆਂਦੀ ਹੈ ਤਾਂ ਤੁਸੀਂ ਆਪਣੇ ਫਰਜ਼ ਪੂਰੇ ਕਰਨੇ ਹਨ। ਪੰਜਾਬੀਆਂ ਦਾ ਭਲਾ ਕਰੋ, ਪੰਜਾਬੀਆਂ ਵਾਸਤੇ ਚੰਗਾ ਕੰਮ ਕਰੋ ਪਰ ਪਰਚੇ ਨਾ ਕਰੋ। ਪਰਚਿਆਂ ਤੋਂ ਪਿੱਛੇ ਹੱਟ ਜਾਈਏ ਪਰ ਉਹ ਤਾਂ ਆਪਣੀ ਆਦਤ ਜਾਂਦੀ ਹੀ ਨਹੀਂ।

ਇੱਕ ਹੋਰ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੋ ਫਸਲਾਂ (ਵ੍ਹੀਟ ਅਤੇ ਪੈਡੀ) ਤਾਂ ਚੁੱਕ ਲਈਆਂ, ਬ੍ਰਹਮ ਮਹਿੰਦਰਾ ਜੀ ਨੇ ਰੈਜ਼ੋਲਿਊਸ਼ਨ ਵੀ ਲਿਆਂਦਾ ਹੈ। ਇੱਕ ਹੋਰ ਵੀ ਆਪਣੀ major

crop potato ਹੈ। ਅਸੀਂ ਕਾਲ ਅਟੈਨਸ਼ਨ ਮੋਸ਼ਨ ਵੀ ਲਗਾਇਆ ਸੀ ਜੋ ਕਿ ਤੁਸੀਂ ਅਲਾਓ ਨਹੀਂ ਕੀਤਾ। ਆਪਣੇ ਮੈਂਬਰ ਸਿੱਕੀ ਜੀ ਵੀ ਬੈਠੇ ਹਨ, ਇਹ ਆਲੂਆਂ ਦੇ ਬਹੁਤ ਵੱਡੇ ਗ੍ਰੋਅਰ ਹਨ। ਆਲੂਆਂ ਦੀ ਫ਼ਸਲ ਇਸ ਵਾਰ ਜਿਸ ਕਦਰ ਰੁਲੀ ਹੈ, ਸੀ.ਐਮ. ਸਾਹਿਬ ਨੂੰ ਪਤਾ ਹੈ ਤੇ ਇਨ੍ਹਾਂ ਨੇ ਕੁਝ ਫੈਸਲੇ ਵੀ ਲਏ ਤੇ ਮਾਰਕਫੈੱਡ ਨੂੰ ਕਿਹਾ ਕਿ ਤੁਸੀਂ ਮਿਡ ਡੇ ਮੀਲਜ਼ ਵਾਸਤੇ ਪਟੈਟੋ ਦੀ ਵਰਤੋਂ ਕਰੋ ਲੇਕਿਨ ਸਿਰਫ਼ 1/- ਜਾਂ 2/- ਰੁਪਏ ਕਿੱਲੋ ਆਲੂ ਵਿਕੇ ਤੇ ਆਲੂਆਂ ਦੇ ਜ਼ਿਮੀਂਦਾਰ, ਕਿਸਾਨ ਨੇ ਆਪਣੀ ਫਸਲ ਡਿਸਟਰਾਏ ਕਰ ਦਿੱਤੀ ਹੈ। We should do something about this. 10/- ਰੁਪਏ ਕਿੱਲੋ ਰਿਟੇਲ ਵਿੱਚ ਪਟੈਟੋ ਵਿਕ ਰਿਹਾ ਹੈ ਤੇ ਸੀ.ਐਮ. ਸਾਹਿਬ, to produce 1 kg of potatoes 8/- ਰੁਪਏ ਕਿੱਲੋ ਖਰਚਾ ਆਉਂਦਾ ਹੈ, ਉਸ ਤੇ ਹਜ਼ਾਰਾਂ ਦੀ investment per acre ਹੁੰਦੀ ਹੈ। ਹੁਣ ਟਾਈਮ ਨਹੀਂ ਹੈ। ਅਸੀਂ ਕਾਲ ਅਟੈਨਸ਼ਨ ਲਗਾ ਕੇ ਵੀ ਬੇਨਤੀ ਕੀਤੀ ਸੀ ਪਰ ਨਹੀਂ ਲੱਗ ਸਕੀ। ਜ਼ੀਰੋ ਆਵਰ ਵਿੱਚ ਵੀ ਮੌਕਾ ਨਹੀਂ ਮਿਲਿਆ। ਲਾਸਟ ਈਅਰ ਵੀ ਪਟੈਟੋ ਫਾਰਮਰ ਬਹੁਤ ਸਫਰ ਹੋਏ ਹਨ।

ਅਸੀਂ ਵਰਲਡ ਫੂਡ ਇੰਡੀਆ ਜਾ ਕੇ ਆਏ ਹਾਂ, ਰਾਣਾ ਜੀ ਵੀ ਉਥੇ ਗਏ ਸੀ। ਉੱਥੇ ਫੂਡ ਪ੍ਰਾਸੈਸਿੰਗ ਇੰਡਸਟਰੀ ਦਾ ਬਹੁਤ ਵੱਡਾ ਸ਼ੋਅ ਹੋਇਆ ਸੀ। ਬੀਬੀ ਹਰਸਿਮਰਤ ਕੌਰ ਬਾਦਲ ਜੀ ਨੇ ਬਹੁਤ ਵੱਡੀ ਐਗਜ਼ੀਬੀਸ਼ਨ ਲਗਵਾਈ ਸੀ, ਉਹ ਬੜਾ ਕਾਮਯਾਬ ਸੀ। ਅਸੀਂ ਚਾਹੁੰਦੇ ਸੀ ਕਿ ਪੰਜਾਬ ਸਰਕਾਰ ਵੱਲੋਂ ਇੱਕ ਉਪਰਾਲਾ ਕੀਤਾ ਜਾਂਦਾ ਕਿ ਫੂਡ ਪ੍ਰਾਸੈਸਿੰਗ ਨੂੰ ਐਨਕਰੇਜ ਕਰਦੇ, ਉਸ ਨੂੰ ਤਰਜੀਹ ਦਿੰਦੇ। ਕੋਈ ਨਾ ਕੋਈ ਇੰਡਸਟਰੀ ਲਗਾਓ, ਮਾਰਕਫੈਡ ਲਗਾਵੇ, ਪੰਜਾਬ ਐਗਰੋ ਲਗਾਵੇ ਤਾਂ ਕਿ ਕਿਸਾਨਾਂ ਦੀ ਆਮਦਨ ਵਿੱਚ ਵਾਧਾ ਹੋ ਸਕੇ। ਆਲੂਆਂ ਦੀ ਫ਼ਸਲ ਇਸ ਸਾਲ ਬਹੁਤ ਬੁਰੀ ਤਰ੍ਹਾਂ ਰੁਲੀ ਹੈ। ਆਲੂਆਂ ਦੇ ਕਿਸਾਨ ਲੱਖਾਂ ਦੇ ਕਰਜ਼ਈ ਹਨ। ਖੁਦਕੁਸ਼ੀਆਂ ਦੀ ਅਸੀਂ ਗੱਲ ਕਰਦੇ ਹਾਂ। CM Sahib, it is a very sensitive issue. ਅਸੀਂ ਕਹਿੰਦੇ ਵੀ ਹਾਂ ਕਿ ਕਿਸਾਨਾਂ ਦੀ ਖੁਦਕੁਸ਼ੀ ਤੇ ਬਿਲਕੁਲ ਪਾਲਿਟਿਕਸ ਨਹੀਂ ਹੋਣੀ ਚਾਹੀਦੀ ਪਰ ਨਾਲ ਇਹ ਵੀ ਕਹਿਣਾ ਚਾਹੁੰਦੇ ਹਾਂ, ਤੁਸੀਂ ਕਿਹਾ ਸੀ ਕਿ ਕਿਸਾਨਾਂ ਦਾ ਕਰਜ਼ਾ ਮਾਫ਼ ਕਰਨਾ ਹੈ। ਪੰਜਾਬ ਦੇ ਕਿਸਾਨ ਕਰਜ਼ਾ ਮਾਫ਼ੀ ਲਈ ਵੇਟ ਕਰ ਰਹੇ ਹਨ। ਹਾਲੇ ਉਨ੍ਹਾਂ ਦੇ ਅਕਾਊਂਟਾਂ ਵਿੱਚ ਪੈਸੇ ਨਹੀਂ ਗਏ। ਠੀਕ ਹੈ ਕਿ ਚਲੇ ਜਾਣਗੇ। ਅਸੀਂ ਤੁਹਾਨੂੰ ਰਿਕੁਐਸਟ ਕਰਦੇ ਹਾਂ, ਇੱਕ ਵਾਰੀ ਕਰ ਦਿਓ, ਦੋ ਵਾਰੀ ਕਰ ਦਿਓ, ਤਿੰਨ ਵਾਰੀ ਕਰ ਦਿਓ ਲੇਕਿਨ we should do something about farmers ਤਾਂ ਕਿ ਕੋਈ ਵੀ ਪੰਜਾਬ ਦਾ ਕਿਸਾਨ ਖੁਦਕੁਸ਼ੀ ਨਾ ਕਰੇ। ਉਹ ਕੋਈ ਵੀ ਫਸਲ ਲਗਾਵੇ ਤੇ ਉਸ ਨੂੰ ਪੂਰਾ ਮੁਆਵਜ਼ਾ ਮਿਲੇ। ਇਹੀ ਮੇਰੀ ਬੇਨਤੀ ਹੈ। ਬਹੁਤ ਧੰਨਵਾਦ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ) :** ਸਪੀਕਰ ਸਾਹਿਬ, ਧੰਨਵਾਦ। ਪਹਿਲਾਂ ਤਾਂ ਮੈਂ ਜਿਵੇਂ ਰਾਜਾ ਜੀ ਨੇ ਕਿਹਾ ਹੈ, ਮੈਂ ਨਿੱਜੀ ਤੌਰ ਤੇ ਦੁਆ ਕਰਦਾ ਹਾਂ, ਅਰਦਾਸ ਕਰਦਾ ਹਾਂ ਕਿ ਕੈਪਟਨ ਸਾਹਿਬ ਦੀ ਲੰਬੀ ਉਮਰ ਹੋਵੇ ਤਾਂ ਕਿ ਪੰਜਾਬ ਦੀ ਰਾਜਨੀਤੀ, ਪੰਜਾਬ ਦੇ ਲੋਕਾਂ ਦੀ ਉਹ ਸੇਵਾ ਕਰ ਸਕਣ। ਜਿੱਥੋਂ ਤੱਕ ਕਿਸਾਨੀ ਦੀ ਗੱਲ ਹੈ, ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿੱਚ ਇਸ ਵਾਰੀ ਵਾਧੂ ਫ਼ਸਲ ਹੋ ਚੁੱਕੀ ਹੈ। ਚੰਗਾ ਹੁੰਦਾ, ਜੇ ਰਾਜਾ ਜੀ ਤੁਸੀਂ ਇਹ ਗੱਲ ਕਹਿੰਦੇ ਕਿ ਧੰਨਵਾਦ ਉਸ ਕਿਸਾਨ ਦਾ, ਜਿਸ ਨੇ ਵਾਧੂ ਡੀਜ਼ਲ ਫੂਕ ਕੇ, ਵਾਧੂ ਖਾਦਾਂ ਪਾ ਕੇ ਵੱਧ ਫ਼ਸਲ ਉਗਾ ਕੇ ਦਿਖਾਈ ਹੈ ਤੇ ਪੰਜਾਬ ਦਾ ਮਾਣ ਦੇਸ਼ ਦੇ ਅੰਨ ਭੰਡਾਰ ਵਿੱਚ ਵਧਾਇਆ ਹੈ।

[ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ]

ਦੂਜੀ ਗੱਲ ਇਹ ਹੈ ਕਿ ਇਹ ਸਰਕਾਰ ਦੀ ਬੇਸਿਕ ਡਿਊਟੀ ਸੀ। 48 ਘੰਟੇ ਤੋਂ ਉੱਪਰ ਸਮਾਂ ਹੋ ਗਿਆ ਤਾਂ ਫ਼ਸਲ ਖਰੀਦਣੀ, ਫ਼ਸਲ ਚੁੱਕਣੀ ਹੁੰਦੀ ਹੈ ਅਤੇ ਇਹ ਸਰਕਾਰ ਨੇ ਆਪਣੀ ਬੇਸਿਕ ਡਿਊਟੀ ਨਿਭਾਈ ਹੈ ਤੇ ਤੁਸੀਂ ਪੁੱਛ ਰਹੇ ਸੀ ਕਿ ਕਿਹੜੀ ਮੰਡੀ ਰਹਿ ਗਈ ਜਿੱਥੇ ਫ਼ਸਲ ਨਹੀਂ ਚੁੱਕੀ ਗਈ। ਮੈਂ ਮੰਡੀ ਦੱਸਣ ਲੱਗਾ ਹਾਂ ਤੇ ਤੁਸੀਂ ਧਿਆਨ ਨਾਲ ਸੁਣਨਾ। ਮਹਿਰਾਜ ਮੰਡੀ ਵਿੱਚ ਹਾਲੇ ਫਸਲ ਨਹੀਂ ਚੁੱਕੀ ਗਈ। ਇਹ ਮੈਂ ਨਹੀਂ ਕਹਿ ਰਿਹਾ, ਇਹ ਅਖ਼ਬਾਰਾਂ ਦੀਆਂ ਖ਼ਬਰਾਂ ਕਹਿ ਰਹੀਆਂ ਹਨ। ਤੁਸੀਂ ਸ਼ਾਇਦ ਦੌਰਾ ਨਾ ਕੀਤਾ ਹੋਵੇ ਪਰ ਸਾਡੇ ਬੰਦੇ ਉੱਥੇ ਜਾ ਕੇ ਆਏ ਹਨ। ਅੱਜ ਚੰਗਾ ਹੁੰਦਾ, ਆਪਣੇ ਮੇਜ਼ ਥਪਥਪਾਉਣ ਦੀ ਥਾਂ ਤੇ, ਆਪਣੀ ਵਡਿਆਈ ਆਪ ਹੀ ਕਰਨ ਦੀ ਥਾਂ ਤੇ ਉਨ੍ਹਾਂ ਮੁੱਦਿਆਂ ਤੇ ਚਰਚਾ ਹੁੰਦੀ। ਰਜਬਾਹਿਆਂ ਤੇ ਖਾਲਿਆਂ ਵਿੱਚ ਇਸ ਸੀਜ਼ਨ ਵਿੱਚ ਪਾਣੀ ਨਹੀਂ ਆਇਆ। ਕੀ ਤੁਹਾਨੂੰ ਇਸ ਗੱਲ ਦਾ ਅਹਿਸਾਸ ਹੈ? ਕੀ ਤੁਹਾਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਕੋਆਪ੍ਰੇਟਿਵ ਸੁਸਾਇਟੀਆਂ ਵਿੱਚ ਫਸਲੀ ਕਰਜ਼ਾ 4% ਤੇ 7% ਤੇ ਸਬਸਿਡੀ ਤੇ ਲੋਨ ਮਿਲਦਾ ਹੈ ਪਰ ਕਿਸਾਨ ਨੂੰ ਤੁਹਾਡੇ ਵਾਅਦੇ ਕਰਕੇ 9.5% ਦੀ ਪੈਨਲਟੀ ਨਾਲ ਕਰਜ਼ਾ ਭਰਨ ਲਈ ਮਜਬੂਰ ਹੋਣਾ ਪਿਆ।

ਤੀਜੀ ਗੱਲ ਇਹ ਹੈ ਕਿ ਕਣਕ ਦੀ ਬਿਜਾਈ ਲਈ ਡੀ.ਏ.ਪੀ. ਨਹੀਂ ਮਿਲਿਆ। ਕਿੰਨੇ ਹੀ ਖਾਤੇ ਐਨ.ਪੀ.ਏ. ਡਿਕਲੇਅਰ ਹੋ ਗਏ। ਕਿਉਂ ਹੋਏ? ਕਿਉਂਕਿ ਤੁਸੀਂ ਵਾਅਦਾ ਕੀਤਾ ਸੀ ਕਿ ਕਰਜ਼ਾ ਨਾ ਭਰੋ। ਤੁਹਾਡੇ ਤੇ ਭਰੋਸਾ ਕਰਕੇ, ਤੁਹਾਡੇ ਤੇ ਵਿਸ਼ਵਾਸ ਕਰਕੇ ਕਿਸਾਨ ਨੇ ਆਪਣੇ ਖਾਤੇ ਐਨ.ਪੀ.ਏ. ਡਿਕਲੇਅਰ ਕਰਵਾ ਲਏ ਤੇ ਹੁਣ ਸੁਸਾਇਟੀਆਂ ਉਨ੍ਹਾਂ ਨੂੰ ਕਰਜ਼ਾ ਦੇਣ ਤੋਂ ਪਿੱਛੇ ਹੱਟ ਰਹੀਆਂ ਹਨ ਕਿਉਂਕਿ ਉਹ ਟੈਕਨੀਕਲੀ ਦੇ ਹੀ ਨਹੀਂ ਸਕਦੀਆਂ। ਕੀ ਤੁਹਾਨੂੰ ਇਸ ਗੱਲ ਦਾ ਅਹਿਸਾਸ ਹੈ? ਇਸ ਵਾਅਦੇ ਨੇ ਪੰਜਾਬ ਦਾ ਕੋਆਪ੍ਰੇਟਿਵ ਸਟਰੱਕਚਰ, ਪੰਜਾਬ ਦਾ ਕੋਆਪ੍ਰੇਟਿਵ ਸੈਕਟਰ ਤਬਾਹੀ ਦੇ ਕੰਢੇ ਤੇ ਲਿਆ ਕੇ ਖੜ੍ਹਾ ਕਰ ਦਿੱਤਾ। ਅੱਜ ਕਿੰਨੇ ਹੀ ਪੀ.ਆਈ.ਡੀ.ਬੀ. ਦੇ ਬੈਂਕ ਡੀਲਿਸਟ ਹੋ ਚੁੱਕੇ ਹਨ। ਅੱਜ ਕੋਆਪ੍ਰੇਟਿਵ ਸੁਸਾਇਟੀਆਂ ਦੇ ਮੁਲਾਜ਼ਮਾਂ ਨੂੰ ਤਨਖਾਹ ਤੱਕ ਨਹੀਂ ਮਿਲ ਰਹੀ। ਅਸੀਂ ਮੁੱਦੇ ਤੇ ਬਹਿਸ ਕਰਨਾ ਚਾਹੁੰਦੇ ਸੀ। ਇਨ੍ਹਾਂ ਇਸ਼ੂਜ਼ ਤੇ ਡਿਬੇਟ ਹੋਣੀ ਚਾਹੀਦੀ ਸੀ ਕਿ ਹੋ ਕੀ ਰਿਹਾ ਹੈ। ਰਾਜਾ ਜੀ 45 ਮਿੰਟ ਬੋਲੇ ਤੇ ਇਸ ਵਿੱਚੋਂ ਕੀ ਕੱਢਿਆ ਕਿ ਬਿੱਲੇ ਨਹੀਂ ਲਗਾ ਕੇ ਆਏ। ਆਪਾਂ ਕਿਸ ਇਸ਼ੂ ਤੇ ਗੱਲ ਕਰ ਰਹੇ ਹਾਂ। ਕਿਸਾਨੀ ਦੀ ਗੱਲ ਹੋ ਰਹੀ ਹੈ ਤੇ ਇਨ੍ਹਾਂ ਨੇ ਗੈਰ ਸੰਜੀਦਗੀ ਵਾਲਾ ਰਵੱਈਆ ਅਖ਼ਤਿਆਰ ਕੀਤਾ।

ਇੱਕ ਹੋਰ ਬੜਾ ਵੱਡਾ ਇਸ਼ੂ ਹੈ ਕਿ ਕਿਸਾਨ ਨੇ ਕਮਰਸ਼ੀਅਲ ਬੈਂਕਾਂ ਦਾ, ਨੈਸ਼ਨੇਲਾਈਜ਼ਡ ਬੈਂਕਾਂ ਦਾ, ਕੋਆਪ੍ਰੇਟਿਵ ਬੈਂਕਾਂ ਦਾ ਕਰਜ਼ਾ ਨਹੀਂ ਭਰਿਆ। ਜਿਸ ਨਾਲ ਅੱਜ ਕਿਸਾਨ ਦਾ ਸਿਬਲ ਸਕੋਰ ਡਾਊਨ ਆ ਚੁੱਕਿਆ ਹੈ ਤੇ ਕੋਈ ਵੀ ਕਿਸਾਨ ਨੂੰ ਪੰਜ ਹਜ਼ਾਰ ਰੁਪਏ ਤੱਕ ਦਾ ਲੋਨ ਦੇਣ ਨੂੰ ਤਿਆਰ ਨਹੀਂ। ਤੁਸੀਂ ਇਸ ਇਸ਼ੂ ਤੇ ਗੱਲ ਕਰੋ। ਅੱਜ ਇਹ ਪੰਜਾਬ ਦੇ ਮੁੱਦੇ ਹਨ ਤੇ ਇਹ ਚੁਣੌਤੀਆਂ ਭਰਪੂਰ ਮੁੱਦੇ ਹਨ। ਤੁਸੀਂ ਕਹਿੰਦੇ ਹੋ ਕਿ ਖਜ਼ਾਨਾ ਖਾਲੀ ਹੈ। ਮੈਂ ਮਾਨਯੋਗ ਮੰਤਰੀ, ਸਰਦਾਰ ਸਾਧੂ ਸਿੰਘ ਧਰਮਸੋਤ ਸਾਹਿਬ ਜੀ ਤੋਂ ਫੈਂਸਿੰਗ ਮੰਗੀ ਸੀ। ਇਹ ਕਹਿੰਦੇ ਸਨ ਕਿ 87 ਲੱਖ ਰੁਪਿਆ ਚਾਹੀਦਾ ਹੈ ਅਤੇ ਇੱਕ ਸਾਲ ਲੱਗੇਗਾ। ਸਾਲ ਹੋ ਚੱਲਿਆ ਅਤੇ ਸਾਲ ਹੋਰ ਲੱਗੇਗਾ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਹਾਜ਼ਰੀ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਆਗੂ ਦਾ ਮੁਆਫ਼ ਨਹੀਂ ਕੀਤਾ? ਜੇ ਸਰਕਾਰ ਦੇ ਖਜ਼ਾਨੇ ਵਿੱਚੋਂ ਕੱਢ ਕੇ ਉਸ ਦੀ ਜੇਬ ਵਿੱਚ ਪਾਇਆ ਜਾ ਸਕਦਾ ਹੈ, ਕਿਸੇ ਵੱਡੇ ਆਗੂ ਦਾ, ਜਿਸ ਕੋਲ ਸਭ ਕੁਝ ਹੈ, ਜੋ ਹਰ ਤਰ੍ਹਾਂ ਨਾਲ ਸਮਰਥ ਹੈ ਤਾਂ ਜਾਨਵਰਾਂ ਕਰਕੇ ਜਿਹੜਾ ਲੋਕਾਂ ਦੀਆਂ ਫ਼ਸਲਾਂ ਦੇ ਉਜਾੜੇ ਹੁੰਦੇ ਹਨ, 87 ਲੱਖ ਦੀ ਉਹ ਫੈਂਸਿੰਗ ਲਗਾਉਣ ਵਾਸਤੇ ਇੱਕ ਸਾਲ ਦਾ ਸਮਾਂ ਲੱਗੇਗਾ? ਸਪੀਕਰ ਸਾਹਿਬ, ਇਹ ਮੁੱਦੇ ਸੀ, ਜਿਨ੍ਹਾਂ ਮੁੱਦਿਆਂ ਤੇ ਡਿਬੇਟ ਹੋਣੀ ਚਾਹੀਦੀ ਸੀ...

**ਮਾਨਯੋਗ ਸਪੀਕਰ** : ਹੁਣ ਕਨਕਲੂਡ ਕਰੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ** : ਸਰਕਾਰ ਨੂੰ ਜਵਾਬ ਦੇਣਾ ਚਾਹੀਦਾ ਸੀ। ਅੱਜ ਇਸ ਹਾਊਸ ਦੇ ਵਿੱਚ ਗਲਤ ਰਵਾਇਤ ਪੈਦਾ ਕੀਤੀ ਗਈ ਹੈ। ਜਿਹੜੀ ਸਰਕਾਰ ਦੀ ਬੇਸਿਕ ਡਿਊਟੀ ਬਣਦੀ ਹੈ, ਉਸ ਡਿਊਟੀ ਤੇ ਹੀ ਆਪਾਂ ਮੇਜ਼ ਥਪਥਪਾਈ ਗਏ। ਮੈਂ ਸਮਝਦਾ ਹਾਂ ਕਿ ਇਹ ਗਲਤ ਪ੍ਰੈਸੀਡੈਂਟ ਸਥਾਪਿਤ ਹੋਇਆ ਹੈ, ਅੱਗੇ ਤੋਂ ਇਹ ਕੰਮ ਰੁਕਣਾ ਚਾਹੀਦਾ ਹੈ।

**Mr. Speaker:** Thank you....thank you. ਸਰਦਾਰ ਪਰਮਿੰਦਰ ਸਿੰਘ ਪਿੰਕੀ ਜੀ।

**ਸਰਦਾਰ ਪਰਮਿੰਦਰ ਸਿੰਘ ਪਿੰਕੀ (ਫਿਰੋਜ਼ਪੁਰ ਸ਼ਹਿਰੀ)** : ਸਪੀਕਰ ਸਾਹਿਬ, ਅੱਜ ਮੈਨੂੰ ਬੜੀ ਖੁਸ਼ੀ ਵੀ ਹੈ ਅਤੇ ਗਰਵ ਵੀ ਹੈ ਕਿ ਸਾਲ 2017 ਵਿੱਚ ਸਾਡਾ ਇਮਤਿਹਾਨ ਹੋਇਆ ਅਤੇ ਜਿਸ ਇਮਤਿਹਾਨ ਵਿੱਚੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ। 16 ਮਾਰਚ, 2017 ਨੂੰ ਇਨ੍ਹਾਂ ਨੇ ਸਹੁੰ ਚੁੱਕੀ। ਕਣਕ ਦੀ ਪ੍ਰਕਿਓਰਮੈਂਟ 1 ਅਪ੍ਰੈਲ ਤੋਂ ਸ਼ੁਰੂ ਹੋ ਜਾਂਦੀ ਹੈ। ਸਿਰਫ 15-16 ਦਿਨ ਮਿਲੇ ਅਤੇ ਉਨ੍ਹਾਂ 15-16 ਦਿਨਾਂ ਵਿੱਚ ਹੀ ਸਾਰੇ ਪ੍ਰਬੰਧ ਕੀਤੇ। ਪਹਿਲਾ ਇਮਤਿਹਾਨ ਸਾਡਾ ਕਣਕ ਦਾ ਸੀ। ਕਣਕ ਦੀ ਜਦੋਂ ਖਰੀਦ ਹੋਈ, ਸਵੇਰੇ ਕਿਸਾਨ ਜਾਂਦਾ ਸੀ, ਸ਼ਾਮ ਨੂੰ ਕਣਕ ਵੇਚ ਕੇ ਆਪਣੇ ਪੈਸੇ ਲੈ ਕੇ ਘਰ ਆ ਜਾਂਦਾ ਸੀ। ਕਿਸੇ ਦੀ ਕੋਈ ਸ਼ਿਕਾਇਤ ਨਹੀਂ ਸੀ।

ਦੂਜਾ ਇਮਤਿਹਾਨ ਸਾਡਾ ਬਿਜਲੀ ਦਾ ਹੋਇਆ। ਕੈਪਟਨ ਅਮਰਿੰਦਰ ਸਿੰਘ ਅਤੇ ਉਨ੍ਹਾਂ ਦੀ ਸਰਕਾਰ ਨੇ ਵਿਸ਼ਵਾਸ ਦਿਵਾਇਆ ਅਤੇ ਅੱਠ ਘੰਟੇ ਨਹੀਂ ਦਸ-ਦਸ ਘੰਟੇ ਵੀ ਬਿਜਲੀ ਮਿਲਦੀ ਰਹੀ। ਜਦੋਂ ਮੇਰੇ ਦੋਸਤ ਸਰਕਾਰ ਚਲਾਉਂਦੇ ਸੀ, ਉਦੋਂ 6 ਘੰਟੇ ਤੋਂ ਘੱਟ ਬਿਜਲੀ ਮਿਲਦੀ ਸੀ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ, ਇਹ ਗੱਲਾਂ ਬੜੀਆਂ ਕਰਦੇ ਹਨ ਅਤੇ ਆਪਾਂ ਇਸ਼ੂ ਡਾਈਵਰਟ ਕਰਦੇ ਰਹੇ।

ਤੀਜਾ ਇਮਤਿਹਾਨ ਸਾਡਾ ਪੈਡੀ ਦਾ ਆਇਆ। ਝੋਨੇ ਦੀ ਫਸਲ ਦੀ ਐਵਰੇਜ ਕਿਉਂ ਵਧੀ? ਅੱਜ ਤੱਕ ਮੈਂ 36 ਕੁਇੰਟਲ ਜਾਂ 38 ਕੁਇੰਟਲ ਪ੍ਰਤੀ ਏਕੜ ਨਹੀਂ ਦੇਖਿਆ, ਜਿਹੜੀਆਂ ਨਕਲੀ ਦਵਾਈਆਂ ਬਠਿੰਡੇ ਅਤੇ ਸੰਗਰੂਰ ਦੇ ਵਿੱਚ ਵਿਕਦੀਆਂ ਸਨ, ਉਨ੍ਹਾਂ ਨੂੰ ਕੈਪਟਨ ਅਮਰਿੰਦਰ ਸਿੰਘ ਅਤੇ ਉਨ੍ਹਾਂ ਦੀ ਕੈਬਨਿਟ ਨੇ ਨੱਥ ਪਾਈ।(ਥੰਪਿੰਗ) ਇਨ੍ਹਾਂ ਅਫਸਰਾਂ ਨੇ ਨੱਥ ਪਾਈ। ਉਸ ਕਰਕੇ ਝੋਨੇ ਦੀ ਪੈਦਾਵਾਰ ਵਧੀ। ਕਿਸਾਨ ਝੋਨਾ ਲੈ ਕੇ ਸਵੇਰੇ ਜਾਂਦੇ ਸੀ ਅਤੇ ਸ਼ਾਮ ਨੂੰ ਚੁੱਕਿਆ ਜਾਂਦਾ ਸੀ। ਕਿਸਾਨ ਆਪਣੇ ਪੈਸੇ ਲੈ ਕੇ ਘਰ ਨੂੰ ਆ ਜਾਂਦਾ ਸੀ। ਇਨ੍ਹਾਂ ਨੂੰ ਦਸ ਸਾਲ ਦਾ ਸਮਾਂ ਮਿਲਿਆ। ਦਸ ਸਾਲ ਇਨ੍ਹਾਂ ਨੇ ਕਣਕ ਚੁੱਕੀ, ਦਸ ਸਾਲ ਇਨ੍ਹਾਂ ਨੇ ਝੋਨਾ ਚੁੱਕਿਆ ਪਰ ਉਸ ਵਿੱਚ ਕੋਈ ਵੀ ਕਿਸਾਨ ਇਨ੍ਹਾਂ ਤੋਂ ਖੁਸ਼ ਨਹੀਂ ਸੀ। ਸਪੀਕਰ ਸਾਹਿਬ, ਜੇ ਇੱਕ ਬੱਚਾ ਵੀ ਤਿੰਨ ਵਾਰ ਫੇਲ੍ਹ ਹੋ ਜਾਵੇ ਤਾਂ ਉਸ ਨੂੰ ਪਿਛਲੀ ਕਲਾਸ ਵਿੱਚ ਲੈ ਆਉਂਦੇ ਹਨ। ਇਨ੍ਹਾਂ ਨੂੰ ਤਾਂ ਦਸ ਸਾਲ ਦਾ ਮੌਕਾ ਮਿਲਿਆ, ਦਸ-ਦਸ ਫਸਲਾਂ ਚੁਕੀਆਂ। ਮੇਰੇ ਦੋਸਤ (ਆਮ ਆਦਮੀ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ। ਅੱਜ ਇੱਥੇ ਹੈ ਨਹੀਂ, ਚਲੇ ਗਏ ਹਨ। ਜਦੋਂ ਕੈਪਟਨ ਸਾਹਿਬ ਨੇ ਸਹੁੰ ਚੁੱਕੀ ਸੀ ਤਾਂ ਇਹ ਮੇਰੇ ਦੋਸਤ ਕਹਿੰਦੇ ਸੀ ਕਿ ਪ੍ਰਕਿਓਰਮੈਂਟ ਕਿਵੇਂ ਹੋਏਗੀ? ਪ੍ਰਕਿਓਰਮੈਂਟ ਹੋਣੀ ਨਹੀਂ, ਅਸੀਂ ਗਵਰਨਰ ਸਾਹਿਬ ਨੂੰ ਜਾ ਕੇ ਮਿਲਣਾ ਹੈ।

ਕਈ ਵਾਰ ਇਰਾਦੇ ਕੀਤੇ ਤੋੜ ਦਿਆਂ ਮੈਂ ਕਿਸ਼ਤੀ ਆਪਣੀ ਨੂੰ,
ਆਕੜ ਦੇਖ ਕੇ ਇਨ੍ਹਾਂ ਲਹਿਰਾਂ ਦੀ, ਸਾਨੂੰ ਪਾਰ ਲੰਘਾਉਣਾ ਆਉਂਦਾ ਏ,
ਸਾਨੂੰ ਪਾਰ ਲੰਘਾਉਣਾ ਆਉਂਦਾ ਏ।

[ਸਰਦਾਰ ਪਰਮਿੰਦਰ ਸਿੰਘ ਪਿੰਕੀ]

ਇਸ ਕਰਕੇ ਗੱਲਾਂ ਕਰਨ ਅਤੇ ਕੰਮ ਕਰਨ ਵਿੱਚ ਬੜਾ ਫਰਕ ਹੁੰਦਾ ਹੈ। ਹੁਣ ਮੇਰੇ ਦੋਸਤ ਕਹਿ ਰਹੇ ਸੀ ਕਿ 77 ਜਿੱਤ ਕੇ ਆਏ ਹੋ। ਕਿਉਂ ਕਹਿੰਦੇ ਸੀ ਕੈਪਟਨ, ਕੈਪਟਨ, ਕੈਪਟਨ? ਕਿਉਂ ਯਾਦ ਕਰਦੇ ਸੀ? ਇਸ ਕਰਕੇ ਯਾਦ ਕਰਦੇ ਸੀ ਕਿਉਂਕਿ ਉਨ੍ਹਾਂ ਨੂੰ ਸਰਕਾਰ ਚਲਾਉਣੀ ਆਉਂਦੀ ਹੈ, ਉਨ੍ਹਾਂ ਨੂੰ ਕੰਮ-ਕਾਰ ਚਲਾਉਣਾ ਆਉਂਦਾ ਹੈ ਕਿ ਕੰਮ ਕਿਵੇਂ ਕਰਨਾ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਮੈਂ ਅੰਕੜਿਆਂ ਦੇ ਵਿੱਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਮੇਰੇ ਦੋਸਤ ਪਹਿਲਾਂ ਬੋਲ ਚੁੱਕੇ ਹਨ। ਮੈਂ ਸਿਰਫ਼ ਇੱਕੋ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਦੋਸਤੋ, ਅੱਜ ਪੰਜਾਬ ਦੀ ਕਿਸਾਨੀ ਤੁਹਾਡਾ ਸਾਥ ਚਾਹੁੰਦੀ ਹੈ। ਚੰਦੂਮਾਜਰਾ ਜੀ, ਤੁਸੀਂ ਵੀ ਗੱਲ ਕੀਤੀ ਸੀ। ਜਿਹੜੀ ਯੂਰੀਆ ਦੀ ਸਬਸਿਡੀ ਹੈ, ਉਹ ਕਿਸ ਨੇ ਖ਼ਤਮ ਕੀਤੀ ਹੈ? ਕੌਣ ਇਸ ਨੂੰ ਖਤਮ ਕਰਨ ਜਾ ਰਿਹਾ ਹੈ? ਮੈਂ ਪੁੱਛਣਾ ਚਾਹੁੰਦਾ ਹਾਂ।

ਅਸੀਂ ਦੋ-ਦੋ ਲੱਖ ਰੁਪਿਆ ਕਿਸਾਨਾਂ ਦਾ ਮੁਆਫ ਕਰਨ ਜਾ ਰਹੇ ਹਾਂ। ਤੁਹਾਡੇ ਵਿੱਚ ਦਮ ਹੈ ਤਾਂ ਆਓ, ਇੱਕ ਰੈਜ਼ੋਲਿਊਸ਼ਨ ਪਾ ਕੇ ਚੱਲੀਏ, ਮੋਦੀ ਜੀ ਨੂੰ ਕਹੀਏ ਕਿ ਕਿਸਾਨਾਂ ਦਾ ਸਾਰਾ ਕਰਜ਼ਾ ਮੁਆਫ਼ ਕਰ ਦਿਓ। ਕਿਉਂ ਨਹੀਂ ਚਲਦੇ? ਇੱਥੇ ਬੈਠੇ ਗੱਲਾਂ ਕਰਦੇ ਹਾਂ। ਅਸੀਂ ਜਿਹੜੀ ਗੱਲ ਕਹੀ, ਉਹ ਕੀਤੀ। ਇਹ ਗੱਲ ਕਰ ਰਹੇ ਸੀ...(ਵਿਘਨ)... ਅਸੀਂ ਦੋ-ਦੋ ਲੱਖ ਦੀ ਗੱਲ ਕੀਤੀ, ਅਸੀਂ ਕਰਕੇ ਦਿਖਾਵਾਂਗੇ। ਮੈਂ ਕਹਿ ਰਿਹਾ ਹਾਂ ਕਿ ਜਿੰਨੇ ਵਾਅਦੇ ਹਨ, ਕੋਈ ਵਾਅਦਾ ਨਹੀਂ ਛੱਡਾਂਗੇ....(ਵਿਘਨ).... ਅਸੀਂ ਤੁਹਾਡੀ ਤਰ੍ਹਾਂ ਗੱਲਾਂ ਨਹੀਂ ਕਰਦੇ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਅਸੀਂ ਕਿਸਾਨਾਂ ਦੇ ਕਰਜ਼ਿਆਂ ਦੀ ਮੁਆਫੀ ਦੀ ਗੱਲ ਕੀਤੀ, ਤੁਸੀਂ ਸਿਰਫ਼ ਦਸ ਸਾਲਾਂ ਵਿੱਚ ਇੱਕ ਕੰਮ ਕੀਤਾ ਹੈ, ਜਿਹੜਾ ਕੈਪਟਨ ਸਾਹਿਬ ਸਾਨੂੰ ਕਰਨ ਨਹੀਂ ਦਿੰਦੇ। ਤੁਸੀਂ ਸਾਡੇ ਬੰਦਿਆਂ ਦੇ ਉੱਪਰ ਕੇਸ ਰਜਿਸਟਰ ਕਰਵਾਏ। ਇਥੇ ਭਗਤ ਬੈਠਾ ਹੈ, ਇਨ੍ਹਾਂ ਨੂੰ ਪੁੱਛੋ ਕਿ ਇਨ੍ਹਾਂ ਨਾਲ ਕੀ ਹੋਇਆ? ਢਿੱਲੋਂ ਸਾਹਿਬ ਚਲੇ ਗਏ ਹਨ, ਨਾਗਰਾ ਜੀ ਨੂੰ ਪੁੱਛੋ, ਇਨ੍ਹਾਂ ਦੇ ਗੰਨਮੈਨ ਲਏ ਗਏ। ਪਾਹੜਾ ਜੀ ਨੂੰ ਪੁੱਛੋ। ਸਰਦਾਰ ਬਲਬੀਰ ਸਿੰਘ ਸਿੱਧੂ ਨੂੰ ਪੁੱਛੋ।(ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ, ਕੈਪਟਨ ਅਮਰਿੰਦਰ ਸਿੰਘ ਜੀ ਦੀ ਇੱਕ ਪਾਲਿਸੀ ਹੈ ਕਿ ਅਸੀਂ ਸਭ ਨੂੰ ਨਾਲ ਲੈ ਕੇ ਚੱਲਣਾ ਹੈ। ਸਪੀਕਰ ਸਾਹਿਬ, ਅਸੀਂ ਵੀ ਬੜੇ ਭਰੇ ਬੈਠੇ ਹਾਂ ਪਰ ਅਸੀਂ ਪਹਿਲਾਂ ਪੰਜਾਬ ਨੂੰ ਅੱਗੇ ਲੈ ਕੇ ਜਾਣਾ ਚਾਹੁੰਦੇ ਹਾਂ। ਮੈਂ ਇੱਕੋ ਹੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਿੱਚ ਕੌਣ ਬੋਲਦਾ ਹੈ :

ਤੂੰ ਨੀਂ ਬੋਲਦੀ, ਤੇਰੇ ਵਿੱਚ ਤੇਰਾ ਯਾਰ ਬੋਲਦਾ।

ਕੈਪਟਨ ਅਮਰਿੰਦਰ ਸਿੰਘ ਬੋਲਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਸਬਜੈਕਟ ਤੇ ਆ ਜਾਉ, ਸਬਜੈਕਟ ਤੇ ਆ ਜਾਉ।

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਇਹ ਦਸ ਸਾਲਾਂ ਦੀ ਗੱਲ ਕਰ ਰਹੇ ਸੀ.... (ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਵਲੋਂ ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਤੁਹਾਡੇ ਕਿਸੇ ਲੀਡਰ ਦੇ ਵਿਚ ਦਮ ਹੈ ਤਾਂ ਆਓ one to one ਵੋਟਾਂ ਕਰਵਾ ਲਈਏ, ਕੈਪਟਨ ਅਮਰਿੰਦਰ ਸਿੰਘ ਦੇ ਖਿਲਾਫ਼ ਡੱਬਾ ਰੱਖ ਦੇਈਏ। ਉਧਰ ਤੁਹਾਡਾ ਜਿਹੜਾ ਵੱਡੇ ਤੋਂ ਵੱਡਾ ਲੀਡਰ ਹੈ, ਉਸ ਦੇ ਖਿਲਾਫ਼ ਡੱਬਾ ਰੱਖ ਦਿੰਦੇ ਹਾਂ। ਜੇ ਅਸੀਂ 100 ਵਿਚੋਂ 90 ਵੋਟਾਂ ਨਾ ਲੈ ਕੇ ਜਾਈਏ ਤਾਂ ਮੈਂ ਸਿਆਸਤ ਛੱਡ ਦਿਆਂਗਾ।(ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਇਹ ਗੱਲ ਕੈਪੇਬਿਲਟੀ ਦੀ ਹੈ, ਇਹ ਗੱਲ ਹੈ ਪਿਆਰ ਦੀ। ਕਾਂਗਰਸ ਪਾਰਟੀ ਜਿਹੜੀ ਇੰਨੀ ਵੱਡੀ ਪਾਰਟੀ ਹੈ ਜਿਸ ਨੇ ਤਕਰੀਬਨ 125 ਸਾਲ ਰਾਜ ਕੀਤਾ ਹੈ, ਉਨ੍ਹਾਂ ਨੂੰ ਕੰਮ ਚਲਾਉਣਾ ਆਉਂਦਾ ਹੈ, ਤੁਹਾਡੀ ਤਰ੍ਹਾਂ ਲੜ-ਲੜਾਈਆਂ

ਨਹੀਂ ਕਿ ਨਾ ਬਹਿਸ ਕਰਨੀ ਤੇ ਨਾ ਗੱਲ ਕਰਨ ਦੇਣੀ। ਤੁਸੀਂ ਗੱਲ ਕੀਤੀ, ਕੈਪਟਨ ਸਾਹਿਬ ਨੇ ਬਿਲਕੁਲ ਠੀਕ ਕਿਹਾ ਕਿ 70 ਲੱਖ ਰੁਪਿਆ ਰੋਜ਼ ਦਾ ਖਰਚ ਆਉਂਦਾ ਹੈ...

**ਮਾਨਯੋਗ ਸਪੀਕਰ:** ਪਿੰਕੀ ਜੀ, ਕਨਕਲੂਡ ਕਰ ਲਵੋ.... ਹੁਣ ਕਨਕਲੂਡ ਕਰ ਲਵੋ।

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਸਰ, ਬਸ ਕਰ ਰਿਹਾ ਹਾਂ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ:** ਪਿੰਕੀ ਜੀ, ਕਨਕਲੂਡ ਕਰੋ। ਚੰਦੂਮਾਜਰਾ ਜੀ, ਤੁਸੀਂ ਬੈਠੋ।

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ** ** ਪੰਜਾਬ ਦੇ ਵਾਸਤੇ ਕੀ ਲੈ ਕੇ ਆਈ? ਮੈਨੂੰ ਕੋਈ ਇੱਕ ਵੱਡਾ ਪ੍ਰਾਜੈਕਟ ਦੱਸੋ, ਤੁਹਾਡੀ ਸਰਕਾਰ ਸੀ।

**ਮਾਨਯੋਗ ਸਪੀਕਰ:** ** ** ਹਾਊਸ ਦੇ ਮੈਂਬਰ ਨਹੀਂ ਹਨ। ਉਨ੍ਹਾਂ ਦਾ ਨਾਂ ਨਾ ਲਿਆ ਜਾਵੇ। ਉਨ੍ਹਾਂ ਦਾ ਨਾਂ ਨਾ ਲਿਆ ਜਾਵੇ।

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਸਪੀਕਰ ਸਾਹਿਬ, ਸਾਡੇ ਕੈਪਟਨ ਸਾਹਿਬ ਨੇ ਫਿਰੋਜ਼ਪੁਰ ਵਿੱਚ ਹਸਪਤਾਲ ਅਨਾਊਂਸ ਕੀਤਾ ਸੀ.....(ਵਿਘਨ) ਹਸਪਤਾਲ ਸਭ ਦੇ ਵਾਸਤੇ ਹੁੰਦਾ ਹੈ, ਇਹ ਨਾ ਕਾਂਗਰਸ ਤੇ ਨਾ ਅਕਾਲੀਆਂ ਵਾਸਤੇ ਹੁੰਦਾ ਹੈ..... (ਵਿਘਨ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ** ** ਸ਼ਬਦ ਐਕਸਪੰਜ ਕਰਵਾਉ।

**ਮਾਨਯੋਗ ਸਪੀਕਰ:** ** ** ਉਹ ਐਕਸਪੰਜ ਹੋਵੇਗਾ.... ਐਕਸਪੰਜ ਹੋ ਗਿਆ, ਉਹ ਨਹੀਂ ਚੱਲੇਗਾ।

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਮੈਂ ਤੁਹਾਨੂੰ ਦਾਅਵੇ ਨਾਲ ਕਹਿੰਦਾ ਹਾਂ.....(ਵਿਘਨ) ਵਡਾਲਾ ਸਾਹਿਬ, ਬੈਠ ਜਾਓ। ਜੇ ਆਪਾਂ ਜ਼ਿਰ੍ਹਾ ਕਰਨੀ ਹੈ ਤਾਂ ਸਪੀਕਰ ਸਾਹਿਬ, ਆਪਾਂ ਨੂੰ ਫਿਰ ਮੌਕਾ ਦੇਣ....(ਵਿਘਨ) ਬੈਠ ਕੇ ਗੱਲਾਂ ਕਰਾਂਗੇ, ਇਹ ਨਹੀਂ ਰੌਲਾ ਪਾ ਕੇ ਭੱਜ ਜਾਣਾ, ਕਹਿ ਦੇਣਾ। ਮੈਂ ਤੁਹਾਡੇ ਚਰਨਾਂ ਵਿੱਚ ਸਿਰਫ਼ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਦੋਸਤੋ, ਭਰਾਵੋ ਇਹ ਜਿਹੜਾ ਮਤਾ ਲਿਆਂਦਾ ਹੈ, ਥੋੜ੍ਹਾ ਜਿਹਾ ਹਿਰਦਾ ਰੱਖੋ, ਸਾਨੂੰ 56 ਇੰਚ ਦਾ ਸੀਨਾ ਨਹੀਂ ਚਾਹੀਦਾ, ਸਾਨੂੰ ਡਾਕਟਰ ਮਨਮੋਹਨ ਸਿੰਘ ਤੇ ਕੈਪਟਨ ਅਮਰਿੰਦਰ ਸਿੰਘ ਵਰਗਾ ਦਿਮਾਗ ਚਾਹੀਦਾ ਹੈ।(ਥੰਪਿੰਗ) ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ।.....(ਵਿਘਨ) ਮੈਨੂੰ ਨੰਬਰ ਲੈਣ ਦੀ ਲੋੜ ਨਹੀਂ। ਜੋ ਸੱਚਾਈ ਹੈ ਮੈਂ ਉਸ ਨੂੰ ਕਹਿੰਦਾ ਹਾਂ। ਗੱਲ ਇਹ ਹੈ ਕਿ ਜੇ ਬੰਦੇ ਦੇ ਮਨ ਵਿੱਚ ਕੋਈ ਗੱਲ ਹੋਵੇ ਤਾਂ ਉਹ ਉਸ ਦੀ ਗੱਲ ਕਰੇ, ਆਪਣੀ ਪਾਰਟੀ ਫੋਰਮ ਉਤੇ ਕਰੇ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਦਿਲੋਂ ਰਿਗਾਰਡ ਕਰਦਾ ਹਾਂ।

---

** ** Expunged as ordered by the Chair.

**Mr. Speaker :** Thank you…..thank you. …..thank you. …..thank you. …..

**ਸਰਦਾਰ ਪਰਮਿੰਦਰ ਸਿੰਘ ਪਿੰਕੀ:** ਇੰਨਾ ਕਹਿੰਦਾ ਹੋਇਆ, ਮੈਂ ਇਸ ਮਤੇ ਦਾ ਇਕ ਵਾਰੀ ਫਿਰ ਸਮਰਥਨ ਕਰਦਾ ਹਾਂ।(ਵਿਘਨ)

**ਮਾਨਯੋਗ ਸਪੀਕਰ:** ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਜੀ….. (ਵਿਘਨ) ਚੰਦੂਮਾਜਰਾ ਜੀ, ਬੈਠੋ। ਇਸ ਤਰ੍ਹਾਂ ਨਹੀਂ ਹੋਵੇਗਾ, ਪਲੀਜ਼ ਬੈਠੋ.... (ਵਿਘਨ) ਬੈਠੋ... ਬੈਠੋ... ਬੈਠੋ.... ਬੈਠੋ। ਹਰਪ੍ਰਤਾਪ ਜੀ, ਤੁਸੀਂ ਪਲੀਜ਼ ਬੋਲੋ। ਪਿੰਕੀ ਜੀ, ਪਲੀਜ਼ ਬੈਠੋ।

**ਸਰਦਾਰ ਹਰਪ੍ਰਤਾਪ ਸਿੰਘ (ਅਜਨਾਲਾ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜਿਸ ਇਸ਼ੂ ਤੇ ਬੋਲ ਰਹੇ ਹਾਂ ਉਹ ਹੈ, ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਥੱਲੇ ਇਸ ਸਰਕਾਰ ਵੱਲੋਂ ਹਾੜੀ ਤੇ ਸਾਉਣੀ ਦੀ ਫਸਲ ਦੀ ਖਰੀਦ ਬਾਰੇ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਅਤੇ ਬਹੁਤ ਸ਼ਲਾਘਾਯੋਗ ਗੱਲ ਹੋਈ ਹੈ। ਮੈਨੂੰ ਯਾਦ ਹੈ, ਜਦੋਂ ਸਰਕਾਰ ਬਣੀ ਸੀ ਉਦੋਂ ਕਣਕ ਤਕਰੀਬਨ ਤਿਆਰ ਸੀ। ਮੈਂ ਜ਼ਿਮੀਂਦਾਰ ਹਾਂ ਅਤੇ ਮੈਂ ਇਸ ਚੀਜ਼ ਨੂੰ ਸਮਝਦਾ ਹਾਂ। ਉਦੋਂ ਹਰ ਕਿਸਾਨ ਤੇ ਹਰ ਆੜ੍ਹਤੀਏ ਨੂੰ ਫ਼ਿਕਰ ਲੱਗਿਆ ਹੋਇਆ ਸੀ ਕਿ ਇਹ ਕਣਕ ਚੁੱਕਣੀ ਕਿਸ ਤਰ੍ਹਾਂ ਹੈ? ਖਜ਼ਾਨੇ ਖਾਲੀ ਹਨ, ਕੈਸ਼ ਕਰੈਡਿਟ ਲਿਮਟ ਜਿਹੜੀ ਹੈ ਉਹ ਮਿਲਣੀ ਨਹੀਂ ਕਿਉਂਕਿ ਸਰਕਾਰ ਉਨ੍ਹਾਂ ਦੀ (ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਵੱਲ ਇਸ਼ਾਰਾ) ਹੈ ਲੇਕਿਨ ਮੈਂ ਕੈਪਟਨ ਅਮਰਿੰਦਰ ਸਿੰਘ ਹੁਰਾਂ ਦੀ ਦਾਦ ਦਿੰਦਾ ਹਾਂ। ਉਨ੍ਹਾਂ ਨੇ ਆਪਣੀ ਸੂਝ-ਬੂਝ, ਆਪਣੀ ਸਿਆਣਪ ਦੇ ਨਾਲ ਹਰ ਚੀਜ਼ ਨੂੰ ਮੁਹੱਈਆ ਕੀਤਾ। ਜਦੋਂ ਕਣਕ ਦੀ ਖਰੀਦ ਆਈ ਤਾਂ ਜ਼ਿਮੀਂਦਾਰ ਟਰਾਲੀ ਲੈ ਕੇ ਜਾਂਦਾ ਸੀ ਤੇ ਟਰਾਲੀ ਲਾਹ ਕੇ ਤਿੰਨ ਚਾਰ ਘੰਟਿਆਂ ਵਿੱਚ ਤੁਲਵਾ ਕੇ ਵਾਪਸ ਆ ਜਾਂਦਾ ਸੀ। ਕੈਪਟਨ ਸਾਹਿਬ, ਪਹਿਲੀ ਵਾਰੀ ਇਹ ਗੱਲ ਹੋਈ ਹੈ। ਨਹੀਂ ਤਾਂ ਪੰਜਾਬ ਵਿੱਚ ਇੰਨੀ ਛੇਤੀ ਕਦੇ ਕਣਕ ਦੀ ਖਰੀਦ ਨਹੀਂ ਹੋਈ ਸੀ। ਪੇਮੈਂਟ ਵੀ ਹੋਈ ਅਤੇ ਕਿਸਾਨ ਨੂੰ ਸਾਹ ਆ ਗਿਆ। ਉਸ ਨੂੰ ਸਾਮ੍ਹਣੇ ਨਜ਼ਰ ਆ ਗਿਆ ਕਿ ਝੋਨੇ ਦੀ ਫਸਲ ਐਤਕੀਂ ਬੀਜਣੀ ਵੀ ਹੈ ਅਤੇ ਮਿਹਨਤ ਵੀ ਕਰਨੀ ਹੈ ਕਿਉਂਕਿ ਉਸ ਨੂੰ ਤੁਹਾਡੇ ਤੋਂ ਆਸ ਸੀ ਕਿ ਐਤਕੀਂ ਫ਼ਸਲ ਵਧੀਆ ਚੁੱਕੀ ਜਾਣੀ ਹੈ। ਝੋਨਾ ਵਧੀਆ ਚੁੱਕਿਆ ਜਾਣਾ ਹੈ ਅਤੇ ਸਾਡਾ ਰੇਟ ਮੁਕੰਮਲ ਮਿਲੇਗਾ। ਕੈਪਟਨ ਸਾਹਿਬ, ਤੁਸੀਂ ਸਾਰਾ ਕੁਝ ਦਿੱਤਾ। ਸਾਨੂੰ ਪਿੰਡਾਂ ਵਾਲਿਆਂ ਨੂੰ ਅੱਠ ਘੰਟੇ ਬੱਤੀ ਦਿੱਤੀ ਅਤੇ ਅਸੀਂ ਮਿਹਨਤ ਕੀਤੀ...(ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਕੁੱਝ ਮੈਂਬਰਾਂ ਵਲੋਂ ਵਿਘਨ, ਸ਼ੋਰ) ਮੈਂ ਤੁਹਾਡੀ ਵੀ ਗੱਲ ਕਰਦਾ ਹਾਂ....ਬਹਿ ਜਾਓ। ਮੈਂ ਝੋਨੇ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ :** ਬੈਠੋ ਪਲੀਜ਼।(ਵਿਘਨ, ਸ਼ੋਰ)

**ਸਰਦਾਰ ਹਰਪ੍ਰਤਾਪ ਸਿੰਘ** : ਤੁਸੀਂ ਗੱਲ ਸੁਣਦੇ ਕਿਉਂ ਨਹੀਂ?

**ਮਾਨਯੋਗ ਸਪੀਕਰ** : ਟੀਨੂ ਜੀ, ਸੁਣ ਲਓ। ਤੁਹਾਡੇ ਸਾਥੀ ਬੋਲ ਲਏ ਹਨ, ਤੁਸੀਂ ਬੈਠੋ।

**ਸਰਦਾਰ ਹਰਪ੍ਰਤਾਪ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਮੇਰੀ ਗੱਲ ਸੁਣ ਲੈਣ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬੋਲੋ।

**ਸਰਦਾਰ ਹਰਪ੍ਰਤਾਪ ਸਿੰਘ** : ਕਿਸਾਨਾਂ ਨੇ ਮਿਹਨਤ ਕੀਤੀ, ਸਾਡੇ ਜ਼ਿਮੀਂਦਾਰ ਨੇ ਮਿਹਨਤ ਕੀਤੀ ਅਤੇ ਅੱਜ ਝੋਨੇ ਦੀ ਫ਼ਸਲ ਬੜੇ ਵਧੀਆ ਢੰਗ ਨਾਲ ਤਿਆਰ ਕੀਤੀ। ਬੜੀ ਦੇਰ ਬਾਅਦ ਐਤਕੀਂ ਕਿਸਾਨ ਦੀ ਫਸਲ ਝੋਨੇ ਦਾ ਵਧੀਆ ਝਾੜ ਆਇਆ ਹੈ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬੋਲ ਲਏ ਹੋ।

**ਸਰਦਾਰ ਹਰਪ੍ਰਤਾਪ ਸਿੰਘ** : ਅਸਲੀ ਗੱਲ ਤਾਂ ਤੁਸੀਂ ਸੁਣੀ ਹੀ ਨਹੀਂ। ਤੁਸੀਂ ਸੁਣੋ.....

---

## Walk Out

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਤੇ ਸਦਨ ਵਿਚੋਂ ਵਾਕ ਆਊਟ ਕਰ ਗਏ।)

---

## Resolution Reg. bringing on record deep appreciation of the Government for smooth and hassle free procurement of wheat and paddy during both Rabi and Kharif seasons this year (*Resumption*)

**ਸਰਦਾਰ ਹਰਪ੍ਰਤਾਪ ਸਿੰਘ** : ਜਦੋਂ ਝੋਨਾ ਆਇਆ ਤਾਂ ਇਹ ਬਹੁਤ ਵਧੀਆ ਢੰਗ ਨਾਲ ਚੁੱਕਿਆ ਗਿਆ। ਸਪੀਕਰ ਸਾਹਿਬ, ਤੁਹਾਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ, ਇਹ ਅੱਜ ਗੱਲ ਕਰਦੇ ਹਨ, ਮੈਂ ਇਨ੍ਹਾਂ ਬਾਰੇ ਅਸਲੀ ਗੱਲ ਹਾਲੇ ਕਰਨੀ ਸੀ, ਕਰਜ਼ਾ ਕਿਸ ਨੇ ਚੜ੍ਹਾਇਆ? ਕਰਜ਼ਾ ਇਨ੍ਹਾਂ ਨੇ ਚੜ੍ਹਾਇਆ ਅਤੇ ਲਾਹੁਣਾ ਕਿਸ ਨੇ ਹੈ? ਕੈਪਟਨ ਅਮਰਿੰਦਰ ਸਿੰਘ ਨੇ ਲਾਹੁਣਾ ਹੈ। ਇਹ ਇਸ ਕਰਕੇ ਸੁਣ ਕੇ ਰਾਜ਼ੀ ਨਹੀਂ ਹਨ। ਸਹੀ ਮਾਅਨਿਆਂ ਵਿੱਚ ਜੇ ਕਿਸੇ ਨੇ ਕਿਸਾਨ ਨੂੰ ਮਾਰਿਆ ਹੈ ਤਾਂ ਇਨ੍ਹਾਂ ਅਕਾਲੀਆਂ ਨੇ ਮਾਰਿਆ ਹੈ, ਇਨ੍ਹਾਂ ਨੇ ਸਾਡੀਆਂ ਫ਼ਸਲਾਂ ਰੋਲ਼ੀਆਂ ਅਤੇ ਸਾਡੇ ਕਿਸਾਨ ਤੇ ਕਰਜ਼ਾ ਚੜ੍ਹਿਆ। ਅੱਜ ਇਹ ਸੁਣਦੇ ਨਹੀਂ...ਸੁਣ ਕੇ ਜਾਓ ਜੇ ਤੁਹਾਡੇ ਵਿੱਚ ਦਮ ਹੈ। ਅਸਲ ਗੱਲ ਤੁਹਾਡੇ ਸਾਮ੍ਹਣੇ ਕਰਨੀ ਸੀ ਲੇਕਿਨ ਇਨ੍ਹਾਂ ਦੀ ਹਿੰਮਤ ਨਹੀਂ ਹੋਈ।

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਝੋਨਾ ਆ ਗਿਆ ਅਤੇ ਬਹੁਤ ਵਧੀਆ ਢੰਗ ਨਾਲ ਇਸ ਦੀ ਖਰੀਦ ਹੋਈ। ਪਿਛਲੇ 10 ਸਾਲਾਂ ਵਿੱਚ ਜਿਹੜੀਆਂ ਫ਼ਸਲਾਂ ਪੰਜਾਬ ਵਿੱਚ ਹੁੰਦੀਆਂ ਸਨ, 1121 ਅਤੇ 1509 ਬਾਸਮਤੀ, ਉਨ੍ਹਾਂ ਦੋਹਾਂ ਫ਼ਸਲਾਂ ਨੂੰ ਜਿੰਨਾ ਅਕਾਲੀਆਂ ਨੇ ਰੋਲ਼ਿਆ ਹੈ, ਅੱਜ ਤੱਕ ਕਦੇ ਕਿਸੇ ਨੇ ਨਹੀਂ ਰੋਲ਼ਿਆ ਸੀ। ਐਤਕੀਂ ਕੈਪਟਨ ਅਮਰਿੰਦਰ ਸਿੰਘ ਜੀ ਆਏ, ਇਨ੍ਹਾਂ ਦੀ ਸਰਕਾਰ ਬਣੀ ਅਤੇ ਜੱਟ ਦੀ 1509 ਬਾਸਮਤੀ 900/- ਰੁਪਏ ਵਾਲੀ 2700/- ਰੁਪਏ ਤੱਕ ਵਿਕੀ। ਇਹ ਪਹਿਲੀ ਵਾਰ ਹੋਇਆ ਹੈ ਅਤੇ ਜਿਹੜੀ 1121 ਬਾਸਮਤੀ ਸੀ ਉਹ 3300/- ਜਾਂ 3500/-

[ਸਰਦਾਰ ਹਰਪ੍ਰਤਾਪ ਸਿੰਘ]
ਰੁਪਏ ਪ੍ਰਤੀ ਕੁਇੰਟਲ ਨੂੰ ਵਿਕੀ ਹੈ, ਜਿਹੜੀ ਕਿ 1300/- ਜਾਂ 1400/- ਨੂੰ ਵਿਕਦੀ ਸੀ। ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਸਹੀ ਮਾਅਨੇ ਵਿੱਚ ਐਤਕੀਂ ਕਿਸਾਨ ਦਾ ਕਰਜ਼ਾ ਲਾਹਿਆ ਹੈ। ਜਿਹੜੀ ਫਸਲ 900/- ਨੂੰ ਵਿਕਦੀ ਸੀ ਉਹ 2700/- ਰੁਪਏ ਵਿੱਚ ਵਿਕੀ। ਜਿਸ ਜੱਟ ਦਾ 2 ਲੱਖ ਦਾ ਝੋਨਾ ਸੀ, ਉਹ ਤਿੰਨ ਗੁਣਾ ਹੋ ਕੇ 6 ਲੱਖ ਦਾ ਹੋ ਗਿਆ। ਕਰਜ਼ਾ ਆਪੇ ਹੀ ਲੱਥ ਗਿਆ। ਇਹ ਗੱਲ ਅਸਲ ਵਿੱਚ ਬਣਨੀ ਚਾਹੀਦੀ ਹੈ। ਅਸੀਂ ਕਿਸਾਨਾਂ ਦੀ ਗੱਲ ਸੁਣੀ, ਕਿਸਾਨਾਂ ਨੇ ਸਾਨੂੰ ਕਿਹਾ ਕਿ ਇਹ ਦੋ ਲੱਖ ਦਾ ਕਰਜ਼ਾ ਮਾਮੂਲੀ ਹੈ, ਕੈਪਟਨ ਅਮਰਿੰਦਰ ਸਿੰਘ ਹੋਰਾਂ ਨੂੰ ਕਹਿ ਦਿਓ ਕਿ ਜਿਹੜੀਆਂ ਪੰਜ ਫਸਲਾਂ ਆਉਣੀਆਂ ਹਨ, ਇਹ ਕਿਤੇ ਚੰਗੇ ਰੇਟ ਵਿੱਚ ਚੁਕਵਾ ਦਿਓ, ਸਾਡਾ ਕਰਜ਼ਾ ਸਾਰਾ ਲੱਥ ਜਾਣਾ ਹੈ ਅਤੇ ਅਸੀਂ ਕਰਜ਼ੇ ਤੋਂ ਮੁਕਤ ਹੋ ਜਾਣਾ ਹੈ। ਲੱਥਣਾ ਕਿਵੇਂ ਹੈ, ਕੈਪਟਨ ਅਮਰਿੰਦਰ ਹੋਰਾਂ ਦੀ ਰਹਿਨੁਮਾਈ ਵਿੱਚ, ਇਨ੍ਹਾਂ ਦੀ ਦੂਰਅੰਦੇਸ਼ੀ ਨਾਲ...

**ਮਾਨਯੋਗ ਸਪੀਕਰ** : ਧੰਨਵਾਦ ਜੀ।

**ਸਰਦਾਰ ਹਰਪ੍ਰਤਾਪ ਸਿੰਘ** : ਇੱਥੇ ਸਦਨ ਵਿੱਚ ਕਿਸੇ ਅਫਸਰ ਨੂੰ ਪੁੱਛਿਆ ਸੀ ਅਤੇ ਉਸ ਅਫਸਰ ਨੇ ਕੀ ਕਿਹਾ ਕਿ ਜਦੋਂ ਲੀਡਰ, ਜਰਨੈਲ ਚੰਗਾ ਹੋਵੇ ਤਾਂ ਸਾਡਾ ਆਪਣੇ ਆਪ ਕੰਮ ਕਰਨ ਨੂੰ ਮਨ ਕਰਦਾ ਹੈ ਅਤੇ ਅਫਸਰਾਂ ਨੇ ਬਹੁਤ ਵਧੀਆ ਕੰਮ ਕੀਤਾ ਹੈ।

**ਮਾਨਯੋਗ ਸਪੀਕਰ** : ਧੰਨਵਾਦ ਜੀ।

**ਸਰਦਾਰ ਹਰਪ੍ਰਤਾਪ ਸਿੰਘ** : ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਗੱਲ ਕਰਨੀ ਚਾਹੁੰਦਾ ਹਾਂ। ਇਬਰਾਹਮ ਲਿੰਕਨ ਅਮਰੀਕਾ ਦਾ 16ਵਾਂ ਪ੍ਰੈਜ਼ੀਡੈਂਟ ਹੋਇਆ ਹੈ। ਮੈਂ ਪੜ੍ਹਿਆ ਹੈ, ਉਨ੍ਹਾਂ ਨੇ ਜਿਹੜੀ ਗੱਲ ਕਹੀ ਹੈ, ਮੈਂ ਕੋਟ ਕਰਨੀ ਚਾਹੁੰਦਾ ਹਾਂ ਜਿਹੜੀ ਕਿ ਢੁੱਕਦੀ ਹੈ:

I know how to do the best and I will keep on doing the best .

ਇਹ ਗੱਲ ਸਾਡੇ ਕੈਪਟਨ ਅਮਰਿੰਦਰ ਸਿੰਘ ਜੀ ਕਰਨਗੇ। ਮੈਨੂੰ ਇਹ ਪੂਰਾ ਯਕੀਨ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਸ਼੍ਰੀ ਅੰਗਦ ਜੀ। ਅੰਗਦ ਜੀ, ਪਹਿਲਾਂ ਆਪਣੀ ਸੀਟ ਤੇ ਪਹੁੰਚੋ।

**ਸ਼੍ਰੀ ਅੰਗਦ ਸਿੰਘ (ਸ਼ਹੀਦ ਭਗਤ ਸਿੰਘ ਨਗਰ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ, ਜਿਹੜਾ ਅੱਜ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਵਾਰੀ ਜਿਹੜੀ ਪ੍ਰਕਿਓਰਮੈਂਟ ਹੋਈ ਹੈ, ਭਾਵੇਂ ਝੋਨੇ ਦੀ ਗੱਲ ਕਰੀਏ ਤੇ ਭਾਵੇਂ ਕਣਕ ਦੀ ਗੱਲ ਕਰੀਏ, ਮੇਰੇ ਤੋਂ ਪਹਿਲਾਂ ਕਾਫ਼ੀ ਬੁਲਾਰਿਆਂ ਨੇ ਵਿਸਥਾਰ ਨਾਲ ਇਸ ਬਾਰੇ ਗੱਲ ਕੀਤੀ ਹੈ ਕਿ ਕਿਵੇਂ ਪਿਛਲੇ 10 ਸਾਲ ਤੋਂ ਜਿਸ ਢੰਗ ਨਾਲ ਪੰਜਾਬ ਦੇ ਕਿਸਾਨਾਂ ਨੂੰ ਮੰਡੀਆਂ ਵਿੱਚ ਜਾ ਕੇ ਨਿਰਾਸ਼ਾ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਦੀਆਂ ਫ਼ਸਲਾਂ ਜਿਸ ਢੰਗ ਨਾਲ ਮੰਡੀਆਂ ਵਿੱਚ ਰੁਲ਼ੀਆਂ, ਉਨ੍ਹਾਂ ਨੂੰ ਆਪਣੀ ਫਸਲ ਦੀ ਸਹੀ ਕੀਮਤ ਨਹੀਂ ਮਿਲੀ ਪਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਲੀਡਰਸ਼ਿਪ ਵਿੱਚ ਸਰਕਾਰ ਨੇ, ਇਨ੍ਹਾਂ ਦੇ ਅਫਸਰਾਂ ਨੇ ਇਸ ਵਾਰੀ ਜਿਸ ਵਧੀਆ ਢੰਗ ਨਾਲ ਪ੍ਰਕਿਓਰਮੈਂਟ ਕਰਵਾਈ ਹੈ, ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਜ਼ਿਆਦਾ ਸ਼ਲਾਘਾਯੋਗ ਗੱਲ ਹੈ। ਮੈਂ ਇਸ ਗੱਲ ਦੀ ਮੁਬਾਰਕਬਾਦ ਸਰਕਾਰ ਨੂੰ ਦੇਣੀ ਚਾਹੁੰਦਾ ਹਾਂ ਔਰ ਮੈਂ ਇਸ ਮੋਸ਼ਨ ਦੀ ਪੂਰੀ ਸਪੋਰਟ ਕਰਦਾ ਹਾਂ।

ਮੈਂ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ 15 ਮਾਰਚ ਨੂੰ ਜਦੋਂ ਸਰਕਾਰ ਬਣੀ, ਉਸ ਸਮੇਂ ਕਣਕ ਦਾ ਸੀਜ਼ਨ ਪੂਰਾ ਜ਼ੋਰਾਂ ਤੇ ਸੀ। ਆਮ ਲੋਕਾਂ ਵਿਚ ਇਸ ਗੱਲ ਦੀ ਆਸ਼ੰਕਾ ਵੀ ਸੀ, ਉਹ ਸੋਚਦੇ ਸੀ ਕਿ ਕਿਸ ਢੰਗ ਨਾਲ ਪ੍ਰਕਿਓਰਮੈਂਟ ਹੋਵੇਗੀ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਬੜੀ ਸੂਝ-ਬੂਝ ਨਾਲ, ਚੰਗੇ ਤਰੀਕੇ ਨਾਲ ਪੰਜਾਬ ਦੀ ਗੱਲ ਦਿੱਲੀ ਵਿੱਚ ਰੱਖੀ ਅਤੇ ਐਨ.ਡੀ.ਏ. ਦੀ ਸਰਕਾਰ ਤੋਂ ਸੀ.ਸੀ. ਦੀ ਲਿਮਟ ਰਿਲੀਜ਼ ਕਰਵਾਈ। ਪੁਰਾਣੇ ਸਮੇਂ ਦਾ ਜੇ ਤੁਸੀਂ ਮਿਲਾ ਕੇ ਦੇਖੋ ਤਾਂ ਇਸ ਵਾਰ ਦੀ ਜਿਹੜੀ ਸੀ.ਸੀ. ਲਿਮਟ ਹੈ, ਇਹ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਪੰਜਾਬ ਨੂੰ ਰਿਲੀਜ਼ ਹੋਈ ਹੈ। ਇਹ ਵੀ ਤਾਂ ਹੀ ਹੋ ਸਕਿਆ ਕਿਉਂਕਿ ਉਨ੍ਹਾਂ ਨੇ ਕਿਤੇ ਨਾ ਕਿਤੇ ਸਰਕਾਰ ਵਿਚ ਤੇ ਕੈਪਟਨ ਅਮਰਿੰਦਰ ਸਿੰਘ ਜੀ ਵਿੱਚ ਯਕੀਨ ਦੇਖਿਆ ਕਿ ਜਿਹੜਾ ਇਹ ਕਰਜ਼ਾ ਦੇ ਰਹੇ ਹਾਂ, ਸੇਫ ਹੱਥਾਂ ਵਿੱਚ ਦੇ ਰਹੇ ਹਾਂ। ਇਹ ਨਹੀਂ ਕਿ ਜੋ ਕੰਮ ਪਿਛਲੇ ਸਮੇਂ ਵਿਚ ਹੋਇਆ, ਉਹੀ ਕੰਮ ਦੁਬਾਰਾ ਹੋਵੇਗਾ ਅਤੇ ਪੰਜਾਬ ਦਾ ਬੈਂਕ ਡੈੱਟ ਜੋ ਕਿ ਹਰ ਸਾਲ ਵਧਦਾ ਰਿਹਾ ਹੈ, ਇਹ ਹੋਰ ਵਧਦਾ ਜਾਵੇਗਾ। ਮੈਂ ਇਸ ਗੱਲ ਦੀ ਸਰਕਾਰ ਨੂੰ ਅਪੀਲ ਵੀ ਕਰਦਾ ਹਾਂ ਕਿ there is always a scope of improvement, ਭਾਵੇਂ ਸਾਡੀ ਪ੍ਰਕਿਓਰਮੈਂਟ ਬੜੇ ਵਧੀਆ ਢੰਗ ਨਾਲ ਹੋਈ ਹੈ ਪਰ ਅਗਲੇ ਸਮੇਂ ਵਿਚ ਇਸ ਵਿੱਚ ਆਪਾਂ ਹੋਰ ਬਿਹਤਰੀ ਕਰ ਸਕੀਏ, ਇਸ ਵਾਸਤੇ ਸਾਨੂੰ ਜ਼ਰੂਰ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਪੰਜਾਬ ਦੇ ਗਰੀਬ ਕਿਸਾਨ ਨੂੰ ਆਪਣਾ ਬਣਦਾ ਹੱਕ ਜ਼ਰੂਰ ਮਿਲੇ। ਸਪੀਕਰ ਸਾਹਿਬ, ਮੈਂ ਤੁਹਾਡਾ, ਸਰਕਾਰ ਦਾ, ਕੈਪਟਨ ਸਾਹਿਬ ਦਾ ਅਤੇ ਅਫਸਰਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਜੈ ਹਿੰਦ।(ਥੰਪਿੰਗ)

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ –

"ਇਹ ਪਵਿੱਤਰ ਸਦਨ ਇਸ ਸਾਲ ਦੋਨੋਂ ਹਾੜ੍ਹੀ ਅਤੇ ਸਾਉਣੀ ਸੀਜ਼ਨਾਂ ਦੌਰਾਨ ਕਣਕ ਅਤੇ ਝੋਨੇ ਦੀ ਨਿਰਵਿਘਨ ਅਤੇ ਬਗੈਰ ਕਿਸੇ ਪ੍ਰੇਸ਼ਾਨੀ ਤੋਂ ਖਰੀਦ ਲਈ ਸਰਕਾਰ ਦੀ ਡੂੰਘੀ ਸ਼ਲਾਘਾ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*3.09 ਵਜੇ ਬਾਅਦ ਦੁਪਹਿਰ) (*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

---

5363/11-7-18/305 copies-Govt. Press, Patiala.

